

ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਭਾਦੋਂ-ਅੱਸੂ, ਸੰਮਤ ਨਾਨਕਸ਼ਾਹੀ ੫੪੮ ਸਤੰਬਰ ੨੦੧੬

ਜਿਲਦ ੬੦ ਅੰਕ ੬




*ਸੰਪਾਦਕ*

**ਸਤਵਿੰਦਰ ਸਿੰਘ ਫੂਲਪੁਰ**

## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ˘ ੫ | ਸਾਲਾਨਾ | ˘ ੧੨੫੦ |
| ਸਾਲਾਨਾ | ˘ ੫੦ | ਪੰਜ ਸਾਲ | ˘ ੫੦੦੦ |
| ਪੰਜ ਸਾਲ | ˘ ੨੫੦ | ਲਾਈਫ਼ | ˘ ੧੦੦੦੦ |
| ਲਾਈਫ਼ | ˘ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥*
*ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥*
*ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥*
*ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ॥*
*ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥*
*ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥*
*ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥*
*ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥*
*ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥੮॥* *(ਪੰਨਾ ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਰਾਗ ਮਾਂਝ ਦੀ ਇਸ ਪਾਵਨ ਪਉੜੀ ਦੁਆਰਾ ਅੱਸੂ ਮਹੀਨੇ ਦੀ ਬਹਾਰ ਤੇ ਵਾਤਾਵਰਨ ਦੇ ਪ੍ਰਥਾਏ ਮਨੁੱਖੀ ਆਤਮਾ ਦੀ ਪਰਮਾਤਮਾ ਨਾਲ ਮਿਲਾਪ ਦੀ ਤਾਂਘ ਤੇ ਇਸ ਆਤਮਿਕ ਮਿਲਾਪ ਦੇ ਸੁਖ ਅਨੰਦ ਦਾ ਵਰਣਨ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਅੱਸੂ ਦੇ ਮਹੀਨੇ ਵਿਚ ਜਦੋਂ ਕਿ ਭਾਦਰੋਂ ਦੇ ਗੁੰਮੇ ਤੇ ਹੁੰਮਸ ਦਾ ਅਣਚਾਹਿਆ ਅਸਰ ਖ਼ਤਮ ਹੋ ਜਾਣ ਕਾਰਨ ਪਿਆਰੇ ਪ੍ਰੀਤਮ ਪ੍ਰਤੀ ਪਿਆਰ ਦਾ ਉਛਾਲਾ ਅੰਤਰ-ਆਤਮੇ 'ਚ ਉਪਜਿਆ ਹੈ,ਮਿਲਾਪ ਦੀ ਤਾਂਘ ਉਪਜੀ ਹੈ ਕਿ ਪਿਆਰੇ ਨੂੰ ਜਿਵੇਂ-ਕਿਵੇਂ ਮਿਲਿਆ ਜਾਵੇ।ਮਨ ਅਤੇ ਸਰੀਰ ਅਰਥਾਤ ਸਮੁੱਚੇ ਇਨਸਾਨੀ ਵਜੂਦ ਵਿਚ ਪਿਆਰੇ ਦੇ ਦੀਦਾਰ ਦੀ ਤ੍ਰੇਹ ਡੂੰਘੀ ਹੋਈ ਹੈ।ਹੇ ਮੇਰੀ ਮਾਂ! ਕੋਈ ਆ ਕੇ ਮੈਨੂੰ ਮੇਰਾ ਪਿਆਰਾ ਪ੍ਰੀਤਮ ਮਿਲਾ ਦੇਵੇ! ਸੰਤ ਭਾਵ ਪ੍ਰਭੂ ਨਾਲ ਮਿਲਾਪ ਹਾਸਲ ਕਰ ਚੁੱਕੇ ਰੂਹਾਨੀ ਜੀਊੜੇ ਕੋਲ ਹੀ ਅਜਿਹੀ ਸਮਰੱਥਾ ਹੈ ਅਰਥਾਤ ਸੱਚਾ ਗੁਰੂ ਹੀ ਮੇਰੀ ਸਹਾਇਤਾ ਕਰ ਸਕਦਾ ਹੈ ਇਸ ਵਾਸਤੇ ਮੈਂ ਇਸ ਮਹੀਨੇ ਦੀ ਮਿੱਠੀ ਬਹਾਰ ਤੇ ਰਸੀਲੇ ਵਾਤਾਵਰਨ ਦਾ ਲਾਭ ਲੈਂਦੀ ਹੋਈ ਜਾ ਕੇ ਉਸ ਦੇ ਚਰਨਾਂ ਨਾਲ ਜੁੜਦੀ ਹਾਂ! ਪਰਮਾਤਮਾ ਪਿਆਰੇ ਤੋਂ ਬਿਨਾਂ ਸੁਖ ਅਨੰਦ ਲੱਭਣ ਦੀ ਹੋਰ ਕੋਈ ਜਗ੍ਹਾ ਵੀ ਤਾਂ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਪਿਆਰੇ ਦੇ ਨਾਮ ਦਾ ਰਸ ਚੱਖ ਲਿਆ ਹੈ ਉਹ ਰੱਜ ਗਏ।ਉਹ ਆਪਾ-ਭਾਵ ਛੱਡ ਕੇ ਇਹੀ ਅਰਜ਼ ਕਰਦੇ ਹਨ ਕਿ ਹੇ ਮਾਲਕ ਜੀਓ,ਸਾਨੂੰ ਆਪਣੇ ਦਾਮਨ ਨਾਲ ਲਾ ਲਵੋ।ਜਿਹੜੀਆਂ ਜੀਵ-ਇਸਤਰੀਆਂ ਨੂੰ ਪਰਮਾਤਮਾ ਰੂਪੀ ਪਿਆਰਾ ਸੱਜਣ ਪਤੀ ਮਿਲ ਜਾਂਦਾ ਹੈ ਉਹ ਮੁੜ ਉਸ ਤੋਂ ਕਦੇ ਵੀ ਵਿਛੋੜਾ ਨਹੀਂ ਪੈਣ ਦਿੰਦੀਆਂ। ਅੰਤ ਵਿਚ ਸਤਿਗੁਰੂ ਜੀ ਸਾਡੀ ਅਧਿਆਤਮਕ ਅਗਵਾਈ ਕਰਦੇ ਹੋਏ ਇਹ ਸਿੱਟਾ ਬਖ਼ਸ਼ਿਸ਼ ਕਰਦੇ ਹਨ ਕਿ ਮਾਲਕ ਤੋਂ ਬਿਨਾਂ ਹੋਰ ਕੋਈ ਦੂਸਰਾ ਸਹਾਈ ਹੋਣ ਵਾਲਾ ਇਸ ਸੰਸਾਰ 'ਤੇ ਨਹੀਂ ਹੈ,ਇਸ ਤੱਥ ਨੂੰ ਜਾਣ ਕੇ ਮੈਂ ਉਸ ਮਾਲਕ ਦੀ ਸ਼ਰਨ ਵਿਚ ਹਾਂ। ਜਿਨ੍ਹਾਂ ਜੀਵ ਇਸਤਰੀਆਂ ਉੱਪਰ ਹਰੀ ਰੂਪੀ ਰਾਜੇ ਦੀ ਮਿਹਰ ਦੀ ਨਜ਼ਰ ਹੁੰਦੀ ਹੈ ਉਹ ਮਨੁੱਖਾ ਜੀਵਨ ਰੂਪੀ ਅੱਸੂ ਦੇ ਮਹੀਨੇ ਵਿਚ ਸੁਖੀ ਵੱਸਦੀਆਂ ਹਨ। ■

੧੬੦੪ ਈ. ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਉਪਰੰਤ ਜਦ ਸ੍ਰੀ ਹਰਿਮੰਦਰ ਸਾਹਿਬ ਵਿਖੇ ਪਹਿਲਾ ਪ੍ਰਕਾਸ਼ ਕੀਤਾ ਗਿਆ ਤਦ ਉਸ ਸਮੇਂ ਪਹਿਲਾ ਮੁੱਖ ਵਾਕ ਆਇਆ:

ਸੂਹੀ ਮਹਲਾ ੫ ॥

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥

ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥

ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥

ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥

ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥

ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥੧॥

ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ॥

ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ॥

ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ॥

ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ॥

ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ॥

ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ॥੨॥

ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ॥

ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ॥

ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧਸੰਗਤਿ ਸੰਗਿ ਬਨੀ॥

ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ॥

ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ॥

ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ॥੩॥

ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ॥

ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ॥

ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ॥

ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ॥

ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ॥

ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ॥੪॥੭॥੧੦॥

(ਪੰਨਾ ੭੮੩-੮੪)

**ਸੰਪਾਦਕੀ...**

# . . . ਲਿਖਤੰੀ ਕੁਲੁ ਤਾਰਿਆ ਜੀਉ

*ਪਰਮਾਤਮਾ ਨੇ ਧਰਮ ਕਮਾਉਣ ਲਈ ਧਰਤੀ ਧਰਮਸਾਲ ਦੀ ਸਿਰਜਣਾ ਕੀਤੀ। ਪਰਮਾਤਮਾ ਦੇ ਇਸ ਮਿਸ਼ਨ ਦੀ ਪੂਰਤੀ ਲਈ ਸ੍ਰੀ ਗੁਰੂ ਨਾਨਕ ਪਾਤਸ਼ਾਹ ਨੇ ਘਰ-ਘਰ ਅੰਦਰ ਧਰਮਸਾਲ ਦਾ ਮਿਸ਼ਨ ਅਰੰਭਿਆ ਅਤੇ ਗੁਰਬਾਣੀ ਨੂੰ ਇਸ ਮਿਸ਼ਨ ਦਾ ਆਧਾਰ ਬਣਾਇਆ। ਗੁਰਬਾਣੀ ਨੇ ਮਨੁੱਖੀ ਜੀਵਨ ਦਾ ਆਧਾਰ ਤਾਂ ਹੀ ਬਣ ਪਾਉਣਾ ਸੀ ਜੇਕਰ ਇਸ ਦਾ ਉਚਾਰਨ ਆਮ ਲੋਕਾਂ ਦੀ ਬੋਲ-ਚਾਲ ਵਾਲੀ ਭਾਸ਼ਾ ਵਿਚ ਕੀਤਾ ਜਾਂਦਾ। ਗੁਰੂ ਸਾਹਿਬਾਨ ਨੇ ਆਮ ਲੋਕਾਂ ਦੀ ਜ਼ਬਾਨ ਵਿਚ ਗੁਰਬਾਣੀ ਦੀ ਰਚਨਾ ਕਰ ਕੇ ਸਦੀਆਂ ਤੋਂ ਅਧਿਆਤਮਕ ਪੱਖੋਂ ਬੰਜਰ ਹੋ ਚੁੱਕੇ ਮਨੁੱਖੀ ਹਿਰਦਿਆਂ ਨੂੰ ਨਾਮ ਅੰਮ੍ਰਿਤ ਨਾਲ ਸਰਸ਼ਾਰ ਕੀਤਾ। ਗੁਰੂ ਸਾਹਿਬਾਨ ਇਸ ਰੂਹਾਨੀਅਤ ਦੇ ਖਜ਼ਾਨੇ ਗੁਰਬਾਣੀ ਨੂੰ ਸਦੀਵ ਕਾਲ ਤਕ ਸਾਂਭਣ ਲਈ ਨਾਲੋਂ ਨਾਲ ਲਿਖਤੀ ਰੂਪ ਵੀ ਦਿੰਦੇ ਰਹੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਧਿਆਤਮਕ ਗਿਆਨ ਦੇ ਸੋਮੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰ ਕੇ ਮਨੁੱਖਤਾ ਦੇ ਉੱਧਾਰ ਲਈ ਵੱਡਾ ਉਪਕਾਰ ਕੀਤਾ। ਪ੍ਰਭੂ ਦਾ ਨਾਮ ਸਿਮਰਨ ਵਾਲਿਆਂ ਦੇ ਜੀਵਨ ਪਵਿੱਤਰ ਹੋ ਗਏ, ਨਾਮ ਸੁਣਨ ਵਾਲੇ ਧੰਨਤਾ ਯੋਗ ਹੋ ਗਏ ਅਤੇ ਜਿਨ੍ਹਾਂ ਨੇ ਹਰਿ ਜਸ ਹੱਥਾਂ ਨਾਲ ਲਿਖਿਆ ਉਨ੍ਹਾਂ ਦਾ ਕੁਲ ਸਮੇਤ ਉੱਧਾਰ ਹੋ ਗਿਆ। ਪਵਿੱਤਰ ਫ਼ੁਰਮਾਨ ਹੈ **ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੰੀ ਕੁਲੁ ਤਾਰਿਆ ਜੀਉ॥***

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਤੋਂ ਪਹਿਲਾਂ ਵੇਦਾਂ ਦਾ ਗਿਆਨ ਸੰਸਕ੍ਰਿਤ ਭਾਸ਼ਾ ਵਿਚ ਹੋਣ ਕਾਰਨ ਸਮਾਜ ਦੇ ਇਕ ਖਾਸ ਵਰਗ ਤਕ ਸੀਮਤ ਹੋ ਕੇ ਰਹਿ ਗਿਆ ਅਤੇ ਇਹ ਜਨ-ਸਮੂਹ ਦੇ ਜੀਵਨ ਦਾ ਆਧਾਰ ਨਾ ਬਣ ਪਾਇਆ। ਇਸ ਲਈ ਵੇਦ ਬਾਣੀ ਦੇ ਗਿਆਨ ਦੀ ਹਵਾ ਮਨੁੱਖੀ ਹਿਰਦਿਆਂ ਵਿੱਚੋਂ ਅਗਿਆਨਤਾ ਦੀ ਦੀਵਾਰ ਨੂੰ ਤੋੜਨ ਦੇ ਸਮਰੱਥ ਨਾ ਹੋ ਸਕੀ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੇ ਨਾਲ ਸਾਰੀ ਖਲਕਤ ਗਾ ਉਠੀ **ਦੇਖੌ ਭਾਈ ਗ੍ਯ੍ਯਾਨ ਕੀ ਆਈ ਆਂਧੀ॥ ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥** ਇਸ ਗੁਰਬਾਣੀ ਰੂਪੀ ਗਿਆਨ ਕੀ ਆਂਧੀ ਕਾਰਨ ਸਮਾਜਿਕ ਪੱਧਰ 'ਤੇ ਵਹਿਮਾਂ-ਭਰਮਾਂ ਦੀ ਦੀਵਾਰ ਟੁੱਟ ਗਈ ਅਤੇ ਆਤਮਕ ਪੱਧਰ 'ਤੇ ਮਨੁੱਖੀ ਹਿਰਦਿਆਂ ਵਿੱਚੋਂ ਹਉਮੈਂ (ਅਗਿਆਨਤਾ) ਦੀ ਕਰਾਰੀ ਭੀਤ (ਦੀਵਾਰ) ਵੀ ਟੁੱਟ ਗਈ। **ਧਨ ਪਿਰ ਕਾ ਇਕ ਹੀ ਸੰਗਿ ਵਾਸਾ** ਦਾ ਅਹਿਸਾਸ ਹੋਇਆ। ਹੁਣ ਪ੍ਰਭੂ ਪ੍ਰਾਪਤੀ ਲਈ ਜੰਗਲਾਂ-ਬੇਲਿਆਂ, ਕੰਦਰਾਂ ਵਿਚ ਜਾਣ ਦੀ ਲੋੜ ਨਾ ਰਹੀ। ਪਰਮਾਤਮਾ ਦੇ ਧਰਤੀ ਧਰਮਸਾਲ ਅਤੇ ਗੁਰੂ ਜੀ ਦਾ **ਘਰਿ ਘਰਿ ਅੰਦਰ ਧਰਮਸਾਲ** ਦਾ ਸੁਪਨਾ ਸਾਕਾਰ ਹੋਇਆ।*

*ਸਿੱਖਾਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਕੇਵਲ ਇਕ ਧਾਰਮਿਕ ਗ੍ਰੰਥ ਹੀ ਨਹੀਂ ਸਗੋਂ ਇਹ ਸਿੱਖਾਂ ਦੇ ਜਾਗਤ ਜੋਤ ਗੁਰੂ ਹਨ। ਗੁਰਸਿੱਖ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ*

*ਪੁੱਤਰ ਅਤੇ ਪਿਤਾ ਵਾਲਾ ਰਿਸ਼ਤਾ ਹੈ। ਜਿਸ ਤਰ੍ਹਾਂ ਪਰਿਵਾਰਕ ਮਰਯਾਦਾ ਵਿਚ ਰਹਿ ਕੇ ਸੰਸਾਰਕ ਪਿਤਾ ਦੀ ਖੁਸ਼ੀ ਹਾਸਲ ਹੁੰਦੀ ਹੈ ਉਸੇ ਤਰ੍ਹਾਂ ਪੰਥਕ ਮਰਯਾਦਾ ਵਿਚ ਰਹਿ ਕੇ ਗੁਰੂ ਪਿਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਖਸ਼ਿਸ਼ ਦੇ ਪਾਤਰ ਬਣੀਦਾ ਹੈ।*

*ਗੁਰੂ ਸਾਹਿਬਾਨ ਦੇ ਸਾਡੇ ਉੱਪਰ ਬਹੁਤ ਸਾਰੇ ਉਪਕਾਰ ਹਨ। ਗੁਰਬਾਣੀ ਦੀ ਨਰੋਈ ਜੀਵਨ-ਜਾਚ ਅਪਣਾਅ ਕੇ ਗੁਰਸਿੱਖਾਂ ਨੇ ਦੇਸ਼ਾਂ-ਵਿਦੇਸ਼ਾਂ ਵਿਚ ਅਤੇ ਹਰ ਖੇਤਰ ਵਿਚ ਆਪਣੀ ਮਿਹਨਤ, ਲਗਨ, ਇਮਾਨਦਾਰੀ ਅਤੇ ਕਾਬਲੀਅਤ ਦਾ ਲੋਹਾ ਮਨਵਾਇਆ ਹੈ। ਗੁਰਬਾਣੀ ਸਦਕਾ ਜੋ ਮਾਣ ਗੁਰਸਿੱਖਾਂ ਨੂੰ ਹਾਸਲ ਹੋਇਆ ਹੈ ਉਹ ਸ਼ਾਇਦ ਕਿਸੇ ਹੋਰ ਕੋਲ ਨਹੀਂ। ਗੁਰਸਿੱਖ ਜਦੋਂ ਗੁਰਬਾਣੀ ਦਾ ਪਾਠ ਕਰਦਾ ਹੈ ਤਾਂ ਉਸ ਦੀ ਰਸਨਾ 'ਚੋਂ ਹੂ-ਬ-ਹੂ ਉਹ ਸ਼ਬਦ ਨਿਕਲਦੇ ਹਨ ਜੋ ਕਦੇ ਗੁਰੂ ਸਾਹਿਬਾਨ ਦੀ ਰਸਨਾ 'ਚੋਂ ਨਿਕਲੇ ਸਨ। ਇਸ ਤਰ੍ਹਾਂ ਗੁਰਸਿੱਖ ਦੀ* ***ਪ੍ਰਭ ਜੀ ਬਸਹਿ ਸਾਧ ਕੀ ਰਸਨਾ॥*** *ਵਾਲੀ ਅਵਸਥਾ ਬਣ ਆਉਂਦੀ ਹੈ ਤੇ* ***ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ*** *ਅਨੁਸਾਰ ਗੁਰਸਿੱਖ ਦੀ ਆਤਮਾ ਅਤੇ ਦੇਹੀ ਪ੍ਰਭੂ-ਨਾਮ ਦੇ ਰੰਗ ਵਿਚ ਰੰਗੀ ਜਾਂਦੀ ਹੈ। ਗੁਰਸਿੱਖ ਦਾ ਜੀਵਨ ਹੀ ਰੰਗ-ਮਈ ਹੋ ਜਾਂਦਾ ਹੈ।*

*ਗੁਰੂ ਸਾਹਿਬਾਨ ਨੇ ਸਾਡੇ ਨਾਲ ਅਜਿਹੀ ਸਾਂਝ ਪਾਉਣ ਲਈ ਹੀ ਲੋਕ ਭਾਸ਼ਾ ਪੰਜਾਬੀ ਵਿਚ ਗੁਰਬਾਣੀ ਉਚਾਰਨ ਕੀਤੀ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਪੰਜਾਬੀ ਬੋਲੀ ਦਾ ਅਨਿੱਖੜ ਸੰਬੰਧ ਹੈ। ਸਾਡੇ ਲਈ ਪੰਜਾਬੀ ਬੋਲੀ ਸਿਰਫ ਇਕ ਬੋਲੀ ਹੀ ਨਹੀਂ ਇਹ ਸਾਡੀ ਗੁਰੂ ਪਿਤਾ ਨਾਲ ਗੱਲਾਂ ਕਰਨ ਲਈ ਜ਼ਬਾਨ ਹੈ, ਇਹ ਸਾਡੇ ਗੁਰੂ ਪਿਤਾ ਦੀਆਂ ਗੱਲਾਂ ਸੁਣਨ ਵਾਲੇ ਕੰਨ ਹਨ। ਗੁਰਮੁਖੀ ਲਿਪੀ ਸਾਡੀਆਂ ਗੁਰੂ ਸ਼ਬਦ ਦੇ ਦਰਸ਼ਨ ਕਰਨ ਵਾਲੀਆਂ ਅੱਖਾਂ ਹਨ:*

*ਗੁਰੂ ਦਰਸ ਜਿਹ ਦੇਖਨਾਂ ਸ੍ਰੀ ਗ੍ਰੰਥ ਦਰਸਾਇ।*
*ਬਾਤ ਕਰਨਿ ਗੁਰ ਸੋਂ ਚਹੈ ਪੜ੍ਹੈ ਗ੍ਰੰਥ ਮਨ ਲਾਇ॥ (ਗੁ. ਬਿ. ਪਾ. ੬ਵੀਂ)*

*ਪਰ ਅੱਜ ਸਾਡੀ ਨਵੀਂ ਪੀੜ੍ਹੀ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿਪੀ ਤੋਂ ਦੂਰ ਹੋ ਕੇ ਆਪਣੇ ਗੁਰੂ ਪਿਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਗੱਲਾਂ ਕਰਨ ਅਤੇ ਗੁਰੂ ਦੀ ਗੱਲ ਸੁਣਨ ਤੋਂ ਅਸਮਰੱਥ ਹੋ ਰਹੀ ਹੈ। ਸਾਡੀ ਨਵੀਂ ਪੀੜ੍ਹੀ ਦੀ ਪੰਜਾਬੀ ਭਾਸ਼ਾ ਪ੍ਰਤੀ ਉਦਾਸੀਨਤਾ ਦੇ ਕਾਰਨ ਆਪਣੇ ਸ਼ਬਦ ਗੁਰੂ ਤੋਂ ਲਗਾਤਾਰ ਵਧਦੀ ਜਾ ਰਹੀ ਵਿੱਥ ਅੱਜ ਸਾਡੇ ਲਈ ਚਿੰਤਾ ਅਤੇ ਚਿੰਤਨ ਦਾ ਵਿਸ਼ਾ ਹੈ। ਬੇਸ਼ੱਕ ਸਾਨੂੰ ਅੱਜ ਵਿਸ਼ਵ ਪੱਧਰ 'ਤੇ ਵਿਚਰਨ ਲਈ ਦੂਜੀਆਂ ਭਾਸ਼ਾਵਾਂ ਦਾ ਗਿਆਨ ਹੋਣਾ ਵੀ ਬਹੁਤ ਜ਼ਰੂਰੀ ਹੈ ਪਰ ਆਪਣੀ ਮਾਤ-ਭਾਸ਼ਾ ਪੰਜਾਬੀ ਨੂੰ ਵਿਸਾਰਨਾ ਆਪਣੇ ਗੁਰੂ ਤੋਂ ਬੇਮੁਖ ਹੋਣਾ ਹੈ। ਜਿਉਂ-ਜਿਉਂ ਅਸੀਂ ਪੰਜਾਬੀ ਭਾਸ਼ਾ ਤੋਂ ਦੂਰ ਹੁੰਦੇ ਜਾਵਾਂਗੇ ਤਿਉਂ-ਤਿਉਂ ਸਾਡੀ ਗੁਰਬਾਣੀ ਦੇ ਅਨਮੋਲ ਖਜ਼ਾਨੇ ਨਾਲੋਂ ਨੇੜਤਾ ਵੀ ਘਟਦੀ ਜਾਵੇਗੀ।*

*ਸੋ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪੂਰਨ ਰੂਪ ਵਿਚ ਸਮਰਪਿਤ ਹੋਣ ਵਾਸਤੇ ਜਿੱਥੇ ਉਸ ਵਿਚਲੀ ਬਾਣੀ ਨਾਲ ਜੁੜਨ ਦੀ ਲੋੜ ਹੈ, ਉੱਥੇ ਇਹ ਸਭ ਤਾਹੀਂ ਸੰਭਵ ਹੋ ਸਕੇਗਾ ਜੇਕਰ ਅਸੀਂ ਆਪਣੀ ਪੰਜਾਬੀ ਭਾਸ਼ਾ ਨਾਲ ਜੁੜੇ ਰਹਾਂਗੇ।* ■

# ਅੰਕ ਆਰਸੀ

ਗੁਰਮਤਿ ਪ੍ਰਕਾਸ਼ ਦੇ ਹਥਲੇ ਸਤੰਬਰ ਅੰਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਦਿਵਸ ਦੇ ਸੰਬੰਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਕੁਝ ਮਹੱਤਵਪੂਰਨ ਲੇਖ ਸ਼ਾਮਲ ਕੀਤੇ ਹਨ। ਜਿਨ੍ਹਾਂ ਵਿਚ ਮੁੱਖ ਰੂਪ 'ਚ ਡਾ. ਧਰਮ ਸਿੰਘ ਦਾ ਜਾਣਕਾਰੀ ਭਰਪੂਰ ਲੇਖ 'ਸ੍ਰੀ ਗੁਰੂ ਗ੍ਰੰਥ ਸਾਹਿਬ: ਸੰਪਾਦਨ ਦਾ ਪਿਛੋਕੜ' ਸ਼ਾਮਲ ਕੀਤਾ ਹੈ। ਸ. ਗੁਰਮੁਖ ਸਿੰਘ ਰਾਹੀ ਦਾ ਲੇਖ 'ਸ੍ਰੀ ਗੁਰੂ ਗ੍ਰੰਥ ਸਾਹਿਬ: ਬਾਣੀਕਾਰ ਅਤੇ ਬਾਣੀ' ਗੁਰਮਤਿ ਦੇ ਵਿਦਿਆਰਥੀਆਂ ਅਤੇ ਪਾਠਕਾਂ ਲਈ ਲਾਹੇਵੰਦ ਹੋਵੇਗਾ। ਸ. ਕਰਮ ਸਿੰਘ ਦਾ ਲੇਖ 'ਗੁਰਬਾਣੀ ਸਿਧਾਂਤਾਂ ਅਨੁਸਾਰ ਸ਼ਬਦ-ਵਿਚਾਰ' ਵਿਚ ਦੱਸਿਆ ਗਿਆ ਹੈ ਕਿ ਕਿਸੇ ਵੀ ਸ਼ਬਦ ਦੇ ਸਹੀ ਅਰਥ ਪੂਰੇ ਪ੍ਰਸੰਗ ਦੇ ਵਿਚ ਹੀ ਸਹੀ ਹੋ ਸਕਦੇ ਹਨ। ਕਿਸੇ ਇਕ ਪੰਕਤੀ ਦੇ ਪ੍ਰਸੰਗ ਨਾਲੋਂ ਨਿਖੇੜ ਕੇ ਅਰਥ ਕਰਨੇ ਉੱਚਿਤ ਨਹੀਂ। ਇਕ ਲੇਖ 'ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖੀ ਸਹਿ ਹੋਂਦ' ਬਾਰੇ ਸ਼ਾਮਲ ਕੀਤਾ ਹੈ। ਡਾ. ਰੂਪ ਸਿੰਘ ਜੀ ਦੇ ਲੇਖ 'ਜਿਨ ਪ੍ਰੇਮ ਕਿਓ ਤਿਨ ਹੀ ਪ੍ਰਭ ਪਾਇਓ' ਵਿੱਚੋਂ ਗੁਰਬਾਣੀ ਦੇ ਹਵਾਲੇ ਨਾਲ ਪ੍ਰਭੂ ਪ੍ਰੀਤ ਵਿਚ ਆਪਾ ਅਭੇਦ ਕਰ ਕੇ ਆਪਾ ਸੰਵਾਰਨ ਦੀ ਪ੍ਰੇਰਨਾ ਮਿਲਦੀ ਹੈ। ਸਿੱਖੀ ਜੀਵਨ ਦੀ ਸੁਹਜ ਭਰਪੂਰ ਤਸਵੀਰ ਪੇਸ਼ ਕਰਨ ਵਾਲਾ ਪ੍ਰਿੰ. ਨਰਿੰਦਰ ਸਿੰਘ ਸੋਚ ਜੀ ਦਾ ਲੇਖ 'ਪੈਰਸ ਦੇ ਹੋਟਲ ਵਿਚ ਇਕ ਸਿੰਘ ਦੀ ਰਾਤ' ਆਤਮਾ ਨੂੰ ਟੁੰਬਣ ਵਾਲਾ ਲੇਖ ਹੈ। ਇਸ ਤੋਂ ਪਤਾ ਲਗਦਾ ਹੈ ਕਿ ਗੁਰਸਿੱਖਾਂ ਦਾ ਸਿੱਖ ਰਹਿਤ ਮਰਯਾਦਾ ਅਨੁਸਾਰੀ ਜੀਵਨ ਹੀ ਸੰਸਾਰ ਵਿਚ ਸਿੱਖ ਪੰਥ ਅਤੇ ਗੁਰੂ ਦੀ ਸ਼ੋਭਾ ਦਾ ਕਾਰਨ ਬਣਦਾ ਹੈ। ਸ. ਜਸਵੰਤ ਸਿੰਘ ਅਮਨ ਦੇ ਲੇਖ 'ਸੋ ਦਰੁ ਕੇਹਾ' ਵਿਚ ਗੁਰਬਾਣੀ ਦੇ ਹਵਾਲਿਆਂ ਰਾਹੀਂ ਪਰਮਾਤਮਾ ਦੇ ਦਰ ਦਾ ਚਿਤਰਣ ਕੀਤਾ ਗਿਆ ਹੈ। ਸਤੰਬਰ ੧੮੯੭ ਈ. ਨੂੰ ਵਾਪਰਿਆ ਵਿਸ਼ਵ ਪ੍ਰਸਿੱਧ ਸਾਰਾਗੜ੍ਹੀ ਦਾ ਸਾਕਾ ਸਿੱਖਾਂ ਦੀ ਬਹਾਦਰੀ ਦੀ ਮਿਸਾਲ ਪੇਸ਼ ਕਰਦਾ ਹੈ। ਜਿਸ ਸੰਬੰਧੀ ਪ੍ਰੋ. ਮਨਜੀਤ ਕੌਰ ਦਾ ਲੇਖ 'ਸਿੱਖ ਸੂਰਮਗਤੀ ਦੀ ਵਿਲੱਖਣ ਦਾਸਤਾਨ: ਸਾਕਾ ਸਾਰਾਗੜ੍ਹੀ' ਸ਼ਾਮਲ ਕੀਤਾ ਹੈ। ਗੁਰਮਤਿ ਦੀ ਸਟੀਕ ਸੋਝੀ ਰੱਖਣ ਵਾਲੇ ਅਤੇ ਮਨੋਵਿਗਿਆਨਕ ਡਾ. ਜਸਵੰਤ ਸਿੰਘ ਨੇਕੀ ਜੀ ਦਾ ਸੰਖੇਪ ਲੇਖ 'ਅਰਦਾਸ ਦਾ ਵਿਗਾਸ' ਇਕ ਮਾਂ ਦੇ ਹਿਰਦੇ ਵਿਚ ਉਤਪੰਨ ਹੋਈ ਸਰਬੱਤ ਦੇ ਭਲੇ ਦੀ ਭਾਵਨਾ ਨੂੰ ਰੂਪਮਾਨ ਕਰਦਾ ਹੈ ਅਤੇ ਅੱਜ ਦੇ ਖੁਦਗਰਜ਼ੀ ਦੇ ਯੁੱਗ ਵਿਚ ਸਾਨੂੰ ਅੰਤਰ-ਝਾਤ ਮਾਰਨ ਲਈ ਪ੍ਰੇਰਦਾ ਹੈ। ਗਿ. ਦਿੱਤ ਸਿੰਘ ਜੀ ਦੇ ਲੇਖ 'ਮਨੁੱਖਾ ਜੀਵਨ ਦਾ ਫਲ' ਵਿਚ ਬੜੇ ਸੰਖੇਪ ਅਤੇ ਉਦਹਾਰਨਾਂ ਸਹਿਤ ਮਨੁੱਖ ਦਾ ਅਸਲ ਜੀਵਨ ਮਨੋਰਥ ਦੱਸਿਆ ਗਿਆ ਹੈ। ਸ਼ਹੀਦ ਭਾਈ ਕੇਹਰ ਸਿੰਘ ਅਤੇ ਕਾਕਾ ਦਰਬਾਰਾ ਸਿੰਘ ਜੀ ਦੇ ਜੀਵਨ ਨਾਲ ਸੰਬੰਧਿਤ ਸ. ਸਿਮਰਜੀਤ ਸਿੰਘ ਜੀ ਦਾ ਇਕ

ਖੋਜ ਭਰਪੂਰ ਇਤਿਹਾਸਿਕ ਲੇਖ ਸ਼ਾਮਲ ਕੀਤਾ ਗਿਆ ਹੈ। ਡਾ. ਅਮਰਜੀਤ ਕੌਰ ਦਾ ਲੇਖ 'ਗ਼ਦਰੀ ਬਾਬਿਆਂ ਦੀ ਰਾਜਧਾਨੀ ਪਿੰਡ ਸੁਰਸਿੰਘ' ਵੀ ਬਹੁਤ ਜਾਣਕਾਰੀ ਭਰਪੂਰ ਲੇਖ ਹੈ। ਉਕਤ ਲੇਖਾਂ ਤੋਂ ਇਲਾਵਾਂ ਪਾਠਕਾਂ ਦੀ ਗੁਰਮਤਿ ਦੇ ਸਾਹਿਤਕਾਰਾਂ ਨਾਲ ਜਾਣ-ਪਛਾਣ ਕਰਾਉਣ ਲਈ ਡਾ. ਸ਼ੇਰ ਸਿੰਘ ਅਤੇ ਗਿਆਨੀ ਸੋਹਣ ਸਿੰਘ ਸੀਤਲ ਦੇ ਜੀਵਨ ਅਤੇ ਰਚਨਾਵਾਂ ਨੂੰ ਦਰਸਾਉਂਦੇ ਦੋ ਲੇਖ ਸ਼ਾਮਲ ਕੀਤੇ ਹਨ। ਲੜੀਵਾਰ ਕਾਲਮ ਡਾ. ਇੰਦਰਜੀਤ ਸਿੰਘ ਗੋਗੋਆਣੀ ਦਾ 'ਗਾਗਰ 'ਚ ਸਾਗਰ' ਸ. ਪ੍ਰਸ਼ੋਤਮ ਸਿੰਘ ਲੱਲੀ ਦਾ 'ਜੰਗਨਾਮਾ' ਅਤੇ ਡਾ. ਰਣਜੀਤ ਕੌਰ ਪੰਨਵਾਂ ਦਾ 'ਗੁਰਮਤਿ ਸਾਹਿਤ ਦੇ ਰੂ-ਬਰੂ' ਵੀ ਪਾਠਕਾਂ ਦੀ ਗੁਰਮਤਿ ਸਿਧਾਂਤ, ਇਤਿਹਾਸ ਅਤੇ ਗੁਰਮਤਿ ਸਾਹਿਤ ਪ੍ਰਤੀ ਜਗਿਆਸਾ ਦੀ ਪੂਰਤੀ ਕਰਨਗੇ। ਪੰਥ ਰਤਨ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਪਟਿਆਲਾ ਦੇ ਡਾਇਰੈਕਟਰ ਡਾ. ਬਲਕਾਰ ਸਿੰਘ ਨੇ ਗੁਰਮਤਿ ਦੇ ਪ੍ਰਚਾਰ ਪ੍ਰਸਾਰ ਲਈ ਦੋ ਭਵਿੱਖਮਈ ਪ੍ਰੋਜੈਕਟ ਉਲੀਕੇ ਹਨ, ਜਿਨ੍ਹਾਂ ਦੀ ਵਿਉਂਤਬੰਦੀ ਇਸ ਅੰਕ ਰਾਹੀਂ ਪਾਠਕਾਂ ਦੇ ਸਨਮੁਖ ਕੀਤੀ ਜਾ ਰਹੀ ਹੈ। ਕਵਿਤਾ ਸੈਕਸ਼ਨ ਵਿਚ ਡਾ. ਹਰਬੰਸ ਸਿੰਘ ਦੀ ਬਾਲ ਮਨਾਂ ਨੂੰ ਟੁੰਬਣ ਵਾਲੀ ਕਵਿਤਾ 'ਗੁਰੂ ਗ੍ਰੰਥ ਮਹਾਨ' ਤੋਂ ਇਲਾਵਾ ਸ. ਬਲਬੀਰ ਸਿੰਘ ਬੇਲੀ ਦੀ ਕਵਿਤਾ 'ਧੁਰ ਕੀ ਬਾਣੀ' ਗੁਰਬਾਣੀ ਨੂੰ ਸਮਰਪਿਤ ਹੈ। ਸ. ਸਤਿਨਾਮ ਸਿੰਘ ਕੋਮਲ ਦੀ ਕਵਿਤਾ ਜਿੱਥੇ 'ਬਾਬਾ ਬੁੱਢਾ ਜੀ ਦੇ ਜੀਵਨ ਨੂੰ ਰੂਪਮਾਨ ਕਰਦੀ ਹੈ, ਉੱਥੇ ਸ. ਪਰਮਵੀਰ ਸਿੰਘ ਦੀ ਕਵਿਤਾ 'ਅੰਮ੍ਰਿਤ ਵੇਲਾ' ਬਹੁਤ ਹੀ ਅਨੰਦ ਦੇਣ ਵਾਲੀ ਰਚਨਾ ਹੈ। ਸ. ਰਣਜੀਤ ਸਿੰਘ ਦੀ ਗੁਰਮੁਖੀ ਵਰਣਮਾਲਾ ਪ੍ਰਥਾਇ ਲਿਖੀ ਕਵਿਤਾ 'ਰੱਖੋ ਸਾਂਭ ਕੇ' ਪੰਜਾਬੀ ਮਾਂ-ਬੋਲੀ ਪ੍ਰਤੀ ਪਿਆਰ ਲਈ ਇਕ ਖ਼ੂਬਸੂਰਤ ਹਲੂਣਾ ਹੈ। ਅਸੀਂ ਆਸ ਕਰਦੇ ਹਾਂ ਕਿ ਪਾਠਕ ਇਸ ਅੰਕ ਤੋਂ ਭਰਪੂਰ ਲਾਹਾ ਪ੍ਰਾਪਤ ਕਰਨਗੇ।

*-ਸੰਪਾਦਕ* ■

ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ, ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ॥
ਜੈਸੇ ਪਰਬਤ ਹੀਰਾ ਮਾਨਕ ਪਾਰਸ ਸਿਧ, ਖਨਵਾਰਾ ਖਨਿ ਜਗ ਵਿਖੇ ਪ੍ਰਗਟਾਵਈ॥
ਜੈਸੇ ਬਨ ਬਿਖੈ ਮਲਿਆਗਰ ਸੌਧਾ ਕਪੂਰ, ਸੋਧ ਕੈ ਸੁਬਾਸੀ ਸੁਬਾਸ ਬਿਹਸਾਵਈ॥
ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈ, ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ॥੫੪੬॥

(ਕਬਿੱਤ, ਭਾਈ ਗੁਰਦਾਸ ਜੀ)

# ਸ੍ਰੀ ਗੁਰੂ ਗ੍ਰੰਥ ਸਾਹਿਬ: ਸੰਪਾਦਨ ਦਾ ਪਿਛੋਕੜ

*-ਡਾ. ਧਰਮ ਸਿੰਘ**

ਬਾਣੀ ਰਚਨ, ਭਗਤ ਬਾਣੀ ਇਕੱਠੀ ਕਰਨ ਅਤੇ ਫਿਰ ਇਸ ਸਾਰੇ ਸੰਗ੍ਰਹਿ ਨੂੰ ਇਕ ਪ੍ਰਸਤਾਵਿਤ ਗ੍ਰੰਥ ਤਿਆਰ ਕਰਨ ਦੀ ਯੋਜਨਾ ਤਹਿਤ ਅਗਲੇ ਗੁਰੂ ਸਾਹਿਬ ਤਕ ਪੁੱਜਦਾ ਕਰਨ ਦਾ ਵਿਚਾਰ, ਨਿਰਸੰਦੇਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੀ। ਇਸ ਵਿਚਾਰ ਨੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦੀ ਨੀਂਹ ਰੱਖੀ, ਕਿਉਂਕਿ ਧਰਮ ਗ੍ਰੰਥ ਕਿਸੇ ਵੀ ਧਰਮ ਨੂੰ ਪ੍ਰਚਲਿਤ ਕਰਨ ਅਤੇ ਉਸ ਨੂੰ ਸਿਧਾਂਤਕ ਸੇਧ ਦੇਣ ਵਿਚ ਅਤਿਅੰਤ ਮਹੱਤਵਪੂਰਨ ਸਥਾਨ ਰੱਖਦਾ ਹੈ। ਧਰਮ ਗ੍ਰੰਥ ਤੋਂ ਬਿਨਾ ਧਰਮ ਨਹੀਂ ਚੱਲ ਸਕਦਾ। ਧਰਮ ਗ੍ਰੰਥ ਵਿਚਲੇ ਵਿਚਾਰ ਹੀ ਇਕ ਧਰਮ ਨੂੰ ਦੂਜੇ ਤੋਂ ਨਿਖੇੜ ਕੇ ਉਸ ਦੀ ਵੱਖਰਤਾ ਕਾਇਮ ਰੱਖਦੇ ਹਨ। ਕਿਸੇ ਵੀ ਵਿਚਾਰਧਾਰਾ ਦੀ ਸਾਰਥਕਤਾ ਦੀ ਪਰਖ ਇਸ ਗੱਲ ਤੋਂ ਕੀਤੀ ਜਾਂਦੀ ਹੈ ਕਿ ਉਸ ਨੇ ਕਿਸ ਕਿਸਮ ਦਾ ਵਿਅਕਤੀ ਅਤੇ ਸਮਾਜ ਪੈਦਾ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨ ਦੁਆਰਾ ਨਿਰਧਾਰਿਤ ਬੁਨਿਆਦੀ ਸਿਧਾਂਤ ਅਤੇ ਇਕ ਆਦਰਸ਼ਕ ਸਿੱਖ (ਗੁਰਮੁਖ) ਦੀ ਜੀਵਨ-ਜਾਚ ਦੇ ਗੁਰ ਦੱਸੇ ਗਏ ਹਨ। ਸੰਖੇਪ ਵਿਚ ਕਹਿਣਾ ਹੋਵੇ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰਸਿੱਖ ਦੀ ਦੀਨ ਤੇ ਦੁਨੀਆ ਦੀ ਹਰ ਪੱਖੋਂ ਅਗਵਾਈ ਕਰਨ ਵਾਲਾ ਪਹਿਲਾ ਰਹਿਤਨਾਮਾ ਹੈ। ਇਕ ਸਿੱਖ ਲਈ ਕਿੰਨੇ ਸਪੱਸ਼ਟ ਨਿਰਦੇਸ਼ ਹਨ:

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*(ਪੰਨਾ ੩੦੫)*

ਇਤਿਹਾਸ ਨੇ ਭਾਰਤੀ ਸਮਾਜ ਵਿਚ ਕੁਝ ਅਜਿਹੇ ਔਗੁਣ ਪੈਦਾ ਕਰ ਦਿੱਤੇ ਹਨ, ਜਿਨ੍ਹਾਂ ਨੇ ਸਮੇਂ ਸਮੇਂ ਕਈ ਸੰਕਟਾਂ ਨੂੰ ਜਨਮ ਦਿੱਤਾ ਹੈ, ਪਰ ਇਨ੍ਹਾਂ ਵਿੱਚੋਂ ਸਭ ਤੋਂ ਪੁਰਾਣਾ ਤੇ ਤਿੱਖਾ ਸੱਭਿਆਚਾਰਕ ਸੰਕਟ ਹੈ। ਸੱਭਿਆਚਾਰਕ ਸੰਕਟ ਇਕ ਬਹੁਪੱਖੀ ਵਰਤਾਰਾ ਹੈ, ਪਰ ਅੱਜ ਅਸੀਂ ਇੱਥੇ ਇਸ ਦੇ ਕੇਵਲ ਭਾਸ਼ਾਈ ਪ੍ਰਸੰਗ ਦੀ ਹੀ ਗੱਲ ਕਰਨੀ ਚਾਹਾਂਗੇ। ਭਾਰਤ-ਵਾਸੀਆਂ ਵੱਲੋਂ ਆਪਣੀ ਜ਼ਬਾਨ ਦੀ ਕਦਰ ਨਾ ਕਰਨ ਅਤੇ ਹੁਕਮਰਾਨਾਂ ਦੀ ਜ਼ਬਾਨ ਨੂੰ ਆਪਣੀ ਜ਼ਬਾਨ ਸਮਝ ਲੈਣ ਦੀ ਭੁੱਲ ਵੱਲ ਸਭ ਤੋਂ ਪਹਿਲਾ ਸੰਕੇਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸ਼ਬਦ ਵਿਚ ਕੀਤਾ ਹੈ:

*ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥*

---

**ਪ੍ਰੋਫ਼ੈਸਰ ਤੇ ਸਾਬਕਾ ਮੁਖੀ ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੮੮੯-੩੯੮੦੮*

*ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥*
*ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥*
*ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥* (ਪੰਨਾ ੧੧੯੧)

ਇਕ ਥਾਂ ਹੋਰ ਸ੍ਰੀ ਗੁਰੂ ਨਾਨਕ ਦੇਵ ਜੀ ਹੀ ਖੱਤਰੀਆਂ ਵੱਲੋਂ ਆਪਣੇ ਪਰੰਪਰਾਗਤ ਕਰਮ ਨੂੰ ਤਿਆਗ ਕੇ ਮੁਸਲਮਾਨਾਂ ਦੇ ਸੱਭਿਆਚਾਰ ਅਤੇ ਉਨ੍ਹਾਂ ਦੀ ਭਾਸ਼ਾ ਦੇ ਦਿਲ-ਦਾਦਾ ਬਣ ਬੈਠਣ ਉੱਪਰ ਵਿਅੰਗ ਕੱਸਦੇ ਹੋਏ ਕਹਿੰਦੇ ਹਨ ਕਿ ਮੁਸਲਮਾਨਾਂ ਦੀ ਰਾਜਨੀਤਕ ਗ਼ੁਲਾਮੀ ਨੇ ਖੱਤਰੀਆਂ ਨੂੰ ਜ਼ਿਹਨੀ ਤੌਰ ਉੱਤੇ ਵੀ ਗ਼ੁਲਾਮ ਬਣਾ ਛੱਡਿਆ ਹੈ। ਉਨ੍ਹਾਂ ਨੇ ਮੁਸਲਮਾਨਾਂ ਦੀ ਬੋਲੀ (ਫ਼ਾਰਸੀ) ਗ੍ਰਹਿਣ ਕਰ ਲਈ। ਇਕ ਪਾਸੇ ਮੁਸਲਮਾਨਾਂ ਨੂੰ ਮਲੇਛ ਆਖਣਾ ਤੇ ਦੂਜੇ ਪਾਸੇ ਆਪਣੀ ਬੋਲੀ ਵੱਲੋਂ ਬੇਮੁਖ ਹੋ ਕੇ ਉਨ੍ਹਾਂ ਦੀ ਬੋਲੀ ਨੂੰ ਅਪਣਾਅ ਲੈਣਾ ਕਿਧਰ ਦੀ ਦਾਨਾਈ ਹੈ? ਖੱਤਰੀਆਂ ਦਾ ਤਾਂ ਫਰਜ਼ ਇਹ ਸੀ ਕਿ ਉਹ ਆਪਣੇ ਦੇਸ਼ ਦੇ ਧਰਮ, ਸੱਭਿਆਚਾਰ ਅਤੇ ਬੋਲੀ ਨੂੰ ਬਚਾਅ ਨੇ ਰੱਖਦੇ, ਪਰ ਉਨ੍ਹਾਂ ਦੀ ਅਣਗਹਿਲੀ ਕਰਕੇ ਆਮ ਜਨਤਾ ਧੜਾਧੜ ਇਸਲਾਮ ਦੇ ਪ੍ਰਭਾਵ ਹੇਠ ਆ ਰਹੀ ਸੀ:

*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥*
*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥* (ਪੰਨਾ ੬੬੩)

ਬਾਣੀ ਇਕ ਭਾਸ਼ਾਈ ਰਚਨਾ ਹੈ, ਇਸ ਲਈ ਸਭ ਤੋਂ ਪਹਿਲਾਂ ਗੁਰੂ ਸਾਹਿਬਾਨ ਦੇ ਭਾਸ਼ਾਈ ਸੰਕਲਪ ਨੂੰ ਜਾਣਨਾ ਨਿਹਾਇਤ ਜ਼ਰੂਰੀ ਹੈ। ਬਾਣੀ ਮਨੁੱਖਾਂ ਦੇ ਕਲਿਆਣ ਹਿੱਤ ਲਿਖੀ ਗਈ, ਇਸ ਲਈ ਇਹ ਸਮੂਹ ਨੂੰ ਸੰਬੋਧਿਤ ਵੀ ਹੈ। ਸਿੱਖ ਧਰਮ ਇਕ ਸਮੂਹਿਕ ਧਰਮ ਹੈ, ਵਿਅਕਤੀਗਤ ਧਰਮ ਨਹੀਂ। ਸਮੂਹ ਅਥਵਾ ਲੋਕਾਂ ਦੀ ਭਾਸ਼ਾ ਵਿਚ ਹੀ ਬਾਣੀ ਰਚਨਾ ਕਰਨਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਭਾਸ਼ਾ ਸੰਕਲਪ ਸੀ, ਇਸੇ ਲਈ ਉਹ ਕਹਿੰਦੇ ਹਨ ਕਿ ਜਿਹੜੀ ਗੱਲ ਮੈਂ ਕਹਿ ਰਿਹਾ ਹਾਂ, ਉਹ ਸਾਰੇ ਸੁਣੋ:

*ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥*
*ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥* (ਪੰਨਾ ੪੬੫)

ਅਖੌਤੀ ਬ੍ਰਾਹਮਣਾਂ ਨੇ ਧਰਮ ਕਰਮ ਦੇ ਕੰਮਾਂ ਵਿਚ ਆਪਣੀ ਇਜਾਰਾਦਾਰੀ ਕਾਇਮ ਰੱਖਣ ਲਈ ਬਾਣੀ (ਗ੍ਰੰਥ), ਭਾਸ਼ਾ ਅਤੇ ਲਿਪੀ ਬਾਰੇ ਕਈ ਮਿੱਥਾਂ ਪ੍ਰਚਲਿਤ ਕਰ ਰੱਖੀਆਂ ਸਨ। ਇਨ੍ਹਾਂ ਵਿਚ ਇਕ ਮਿੱਥ ਇਹ ਵੀ ਸੀ ਕਿ ਹਿੰਦੂ ਧਰਮ ਗ੍ਰੰਥ ਸੰਸਕ੍ਰਿਤ ਵਿਚ ਹੋਣ ਕਰਕੇ ਇਹ ਦੇਵ ਬਾਣੀ ਹੈ, ਸੰਸਕ੍ਰਿਤ ਦੇਵ ਭਾਸ਼ਾ ਹੈ ਅਤੇ ਦੇਵਨਾਗਰੀ ਦੇਵ ਲਿਪੀ ਹੈ। ਇਨ੍ਹਾਂ ਵਿਚ 'ਦੇਵ' ਸ਼ਬਦ ਗੌਰਤਲਬ ਹੈ। ਅਜਿਹਾ ਕਰਕੇ ਚਤੁਰ ਬ੍ਰਾਹਮਣਾਂ ਨੇ ਇਨ੍ਹਾਂ ਨਾਲ ਦਿੱਬਤਾ ਅਤੇ ਪਵਿੱਤਰਤਾ ਜੋੜ ਦਿੱਤੀ। ਇਸੇ ਧਾਰਨਾ ਅਧੀਨ ਹੀ ਇਨ੍ਹਾਂ ਤੋਂ ਬਿਨਾ ਕਿਸੇ ਵੀ ਹੋਰ ਗ੍ਰੰਥ, ਭਾਸ਼ਾ ਅਤੇ ਲਿਪੀ ਵਿਚ ਲਿਖੀ ਗਈ ਚੀਜ਼ ਪਵਿੱਤਰ ਨਾ ਹੋਣ ਕਰਕੇ ਧਰਮ ਕਰਮ ਦੇ ਕੰਮਾਂ ਲਈ ਪ੍ਰਵਾਨ ਨਹੀਂ ਸੀ ਹੋ ਸਕਦੀ। ਬ੍ਰਾਹਮਣਾਂ ਨੇ ਸੰਸਕ੍ਰਿਤ ਤੋਂ ਵਿਕਸਿਤ ਹੋਈਆਂ ਭਾਸ਼ਾਵਾਂ ਨੂੰ

ਅਪਭ੍ਰੰਸ਼ ਦਾ ਨਾਂ ਦਿੱਤਾ, ਜਿਸਦਾ ਸ਼ਾਬਦਿਕ ਅਰਥ ਹੈ: ਗਿਰਨਾ, ਡਿੱਗਣਾ ਜਾਂ ਵਿਗੜਿਆ ਹੋਇਆ।[੧] ਉਪਰੋਕਤ ਸਵਰਣ ਭਾਂਤ ਦੀਆਂ ਮਿੱਥਾਂ ਨੂੰ ਤੋੜ ਕੇ ਲੋਕਾਂ ਦੀ ਭਾਸ਼ਾ ਵਿਚ ਰਚੀਆਂ ਗਈਆਂ ਰਚਨਾਵਾਂ (ਗ੍ਰੰਥ) ਨੂੰ ਪ੍ਰਵਾਨਗੀ ਦਿਵਾਉਣੀ ਗੁਰੂ ਸਾਹਿਬਾਨ ਦੇ ਲੋਕ-ਕਲਿਆਣ ਦੇ ਆਸ਼ਿਆਂ ਵਿੱਚੋਂ ਇਕ ਪ੍ਰਮੁੱਖ ਆਸ਼ਾ ਸੀ। ਇੱਥੇ ਇਹ ਦੁਹਰਾਉਣ ਦੀ ਲੋੜ ਨਹੀਂ ਕਿ ਗੁਰੂ ਸਾਹਿਬਾਨ ਨੇ ਬੇਸ਼ੁਮਾਰ ਉਨ੍ਹਾਂ ਮਿੱਥਾਂ ਦਾ ਖੰਡਨ ਕੀਤਾ, ਜੋ ਤਤਕਾਲੀ ਧਰਮ, ਸਮਾਜ ਤੇ ਸੱਭਿਆਚਾਰ ਲਈ ਹਾਨੀਕਾਰਕ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਿਸੇ ਮਿੱਥ-ਖੰਡਨ ਦਾ ਇਕ ਨਿੱਗਰ ਉਪਰਾਲਾ ਹੈ।

ਸੰਸਕ੍ਰਿਤ ਗ੍ਰੰਥਾਂ, ਭਾਸ਼ਾ ਅਤੇ ਦੇਵਨਾਗਰੀ ਲਿਪੀ ਦੇ ਸਮਾਨੰਤਰ ਸੰਕਲਪ ਦੇਣ ਅਤੇ ਇਨ੍ਹਾਂ ਨਾਲ ਜੁੜੇ ਆਦਰ-ਮਾਣ ਅਤੇ ਦਿੱਬਤਾ ਨੂੰ ਪ੍ਰਵਾਨਗੀ ਦਿਵਾਉਣ ਲਈ ਗੁਰੂ ਸਾਹਿਬਾਨ ਨੇ ਉਚੇਚੇ ਯਤਨ ਕੀਤੇ। ਇਸ ਲਈ ਅਸੀਂ ਦੇਖਦੇ ਹਾਂ ਕਿ ਗੁਰੂ ਸਾਹਿਬਾਨ ਨੇ ਸ਼ਬਦ/ਬਾਣੀ/ਗੁਰਬਾਣੀ ਅਤੇ ਪੋਥੀ ਆਦਿ ਸ਼ਬਦ ਵਰਤ ਕੇ ਜਗਿਆਸੂ ਦੇ ਮਨ ਵਿਚ ਉੱਠਣ ਵਾਲੇ ਤਮਾਮ ਭਰਮਾਂ ਦਾ ਨਿਵਾਰਣ ਕੀਤਾ ਹੈ।

ਗੁਰੂ ਸਾਹਿਬਾਨ ਦੇ ਲੋਕ-ਮੁਖਤਾ ਅਤੇ ਬਾਣੀ ਵਿਚਲੀ ਲੋਕ-ਯੋਗਤਾ ਦੇ ਇਸ ਸੰਕਲਪ ਨੂੰ ਪਿਛਲੇਰੇ ਸਿੱਖ ਲੇਖਕਾਂ ਨੇ ਵੀ ਆਪਣੇ ਆਪਣੇ ਅੰਦਾਜ਼ ਵਿਚ ਹੋਰ ਵੀ ਸਪਸ਼ੱਟ ਕਰਨ ਦਾ ਯਤਨ ਕੀਤਾ ਹੈ। ਅਠਾਰ੍ਹਵੀਂ ਸਦੀ ਵਿਚ ਰਚੀ ਗਈ ਸਿੱਖਾਂ ਦੀ ਭਗਤਮਾਲਾ, ਸਿੱਖ ਧਰਮ, ਸਮਾਜ ਅਤੇ ਸੱਭਿਆਚਾਰ ਨੂੰ ਸਮਝਣ ਲਈ ਇਕ ਅਤਿਅੰਤ ਮਹੱਤਵਪੂਰਨ ਰਚਨਾ ਹੈ। ਇਸ ਵਿਚਲੀ ਇਕ ਸਾਖੀ ਅਜਿਹੀ ਹੈ ਜੋ ਅਖੌਤੀ ਬ੍ਰਾਹਮਣਾਂ ਵੱਲੋਂ ਬਹੁਤ ਪ੍ਰਚਾਰੀ ਗਈ ਸੰਸਕ੍ਰਿਤ ਵਾਲੀ ਮਿੱਥ ਦਾ ਬੜੇ ਜ਼ੋਰਦਾਰ ਪਰ ਦਲੀਲਮਈ ਢੰਗ ਨਾਲ ਖੰਡਨ ਕਰਦੀ ਹੈ। ਸਾਖੀ ਅਨੁਸਾਰ ਕਸ਼ਮੀਰ ਦੇ ਪੰਡਿਤ ਸਿੱਖਾਂ ਨੂੰ ਬਾਣੀ ਨਹੀਂ ਸਨ ਪੜ੍ਹਨ ਦਿੰਦੇ, ਕਿਉਂਕਿ ਉਨ੍ਹਾਂ ਦੀ ਨਜ਼ਰ ਵਿਚ ਇਹ ਸੰਸਕ੍ਰਿਤ ਦੇ ਟਾਕਰੇ ਤੇ ਮਨੁੱਖੀ ਭਾਸ਼ਾ ਵਿਚ ਹੋਣ ਕਰਕੇ ਪਵਿੱਤਰ ਨਹੀਂ ਸੀ, ਇਸ ਲਈ ਧਰਮ ਕਰਮ ਦੇ ਕੰਮਾਂ ਲਈ ਪ੍ਰਮਾਣਿਕ ਨਹੀਂ ਸੀ। ਆਪਣੀ ਫਰਿਆਦ ਲੈ ਕੇ ਉਹ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਸ੍ਰੀ ਅੰਮ੍ਰਿਤਸਰ ਆਏ ਅਤੇ ਉਨ੍ਹਾਂ ਨੂੰ ਆਪਣੀ ਇਹ ਸਮੱਸਿਆ ਦੱਸੀ। ਗੁਰੂ ਜੀ ਨੇ ਉਨ੍ਹਾਂ ਦੇ ਮੋਢੀ ਮਾਧੋਦਾਸ ਨੂੰ ਦੋ ਗੱਲਾਂ ਕਹੀਆਂ। ਪਹਿਲੀ ਇਹ ਉਹ ਪੰਡਤਾਂ ਨੂੰ ਪੁੱਛਣ ਕਿ ਉਹ ਸੰਸਕ੍ਰਿਤ ਗ੍ਰੰਥਾਂ ਦੀ ਵਿਆਖਿਆ ਕਿਸ ਭਾਸ਼ਾ ਵਿਚ ਕਰਦੇ ਹਨ, ਕਿਉਂਕਿ ਆਮ ਲੋਕ ਤਾਂ ਸੰਸਕ੍ਰਿਤ ਸਮਝਦੇ ਨਹੀਂ? ਦੂਜੀ ਇਹ ਕਿ ਜੇਕਰ ਘਿਓ ਨੂੰ ਭਾਵੇਂ ਧਾਤ ਦੇ ਬਰਤਨ ਵਿਚ ਪਾਇਆ ਜਾਵੇ, ਭਾਵੇਂ ਮਿੱਟੀ ਦੇ ਬਰਤਨ ਵਿਚ, ਕੀ ਇਸ ਨਾਲ ਘਿਓ ਦੀ ਪਵਿੱਤਰਤਾ ਅਤੇ ਗੁਣਵੱਤਾ ਵਿਚ ਕੋਈ ਫਰਕ ਆਉਂਦਾ ਹੈ? ਮਹੱਤਵਪੂਰਨ ਗੱਲ ਵਸਤੂ ਦੀ ਹੈ, ਭਾਂਡੇ ਦੀ ਨਹੀਂ। ਵਿਚਾਰ ਜਾਂ ਸਿਧਾਂਤ ਮੁੱਲਵਾਨ ਹਨ, ਭਾਸ਼ਾ ਨਹੀਂ। ਮੂਲ ਸਾਖੀ ਇਸ ਤਰ੍ਹਾਂ ਚੱਲਦੀ ਹੈ:

*ਸਿੱਖਾਂ ਅਰਦਾਸਿ ਕੀਤੀ ਸਚੇ ਪਾਤਸ਼ਾਹ ਜੀ। ਕਸ਼ਮੀਰ ਵਿਚ ਜੋ,*
*ਪੰਡਿਤ ਹੈਨਿ ਸੋ ਗੁਰੂ ਕੀ ਬਾਣੀ ਸਿੱਖਾਂ ਨੂੰ ਪੜਨ ਨਹੀਂ ਦਿੰਦੇ।*

> *ਕਹਿੰਦੇ ਹੈਨਿ ਜੇ ਸੰਸਕ੍ਰਿਤ ਦੇਵ ਬਾਣੀ ਹੈ ਤੇ ਭਾਖਾ ਮਨੁੱਖ ਬਾਣੀ ਹੈ ਤੇ ਤੁਸਾਂ ਨਮਿਤ ਕਰਮ ਛੋਡ ਦਿਤੇ ਹੈਨਿ। ਅਸੀਂ ਤੁਹਾਡੇ ਨਾਲ ਵਰਤਣਿ ਨਹੀਂ ਰਖਦੇ। ਤਾ ਮਾਧੋ ਸੋਢੀ ਨੂੰ ਆਗਿਆ ਹੋਈ ਤੇਰੇ ਬਚਨਾਂ ਵਿਚ ਮੈਂ ਬਲ ਪਾਇਆ ਹੈ, ਤੂ ਜਾਇ ਕਸ਼ਮੀਰ ਵਿਚ ਗੁਰਸਿਖੀ ਦੀ ਰੀਤਿ ਚਲਾਇ। ਤਾ ਮਾਧੋ ਅਰਦਾਸਿ ਕੀਤੀ, ਜੀ ਓਹ ਕਰਮਕਾਂਡੀ ਹੈਨਿ। ਉਪਾਸਨਾ ਨੂੰ ਨਹੀਂ ਜਾਣਦੇ। ਬਚਨ ਹੋਇਆ ਜਾਣਦੇ ਹੈਨਿ ਪਰ ਕਮਾਵਦੇ ਨਹੀਂ। ਤੇਰੇ ਦਰਸ਼ਨ ਤੇ ਕਮਾਵੇਗੇ। ਜੈਸੇ ਪੰਡਿਤਾਂ ਨੂੰ ਸੰਸਕ੍ਰਿਤ ਹੈ, ਵੈਸੇ ਗੁਰ ਕੇ ਸਿੱਖਾਂ ਨੂੰ ਸ਼ਬਦ ਗੁਰੂ ਕਾ ਪਿਆਰਾ ਹੈ। ਤਾ ਮਾਧੋ ਕਸ਼ਮੀਰ ਗਇਆ, ਗੁਰ ਕੀ ਕਥਾ ਲਗੇ ਕਰਣੇ। ਤਾਂ ਪੰਡਤਾਂ ਕਹਿਆ, ਅਸੀਂ ਭਾਖਾ ਬਾਣੀ ਨਹੀਂ ਮੰਨਦੇ। ਤਾਂ ਭਾਈ ਮਾਧੋ ਕਹਿਆ ਘ੍ਰਿਤ ਭਾਵੇ ਧਾਤ ਦੇ ਬਾਸਨ ਮੈਂ ਹੋਵੇ ਭਾਵੇ ਮਾਟੀ ਕੇ ਬਾਸਨ ਮੈ ਹੋਵੇ, ਘ੍ਰਿਤ ਲੇਨੇ ਵਾਲਾ ਬਾਸਨ ਨਹੀਂ ਵੇਖਦਾ। ਤੈਸੇ ਮਹਾਰਾਜ ਕਾ ਨਾਮ ਔ ਆਤਮ ਗਿਆਨ ਭਾਵੇਂ ਸੰਸਕ੍ਰਿਤ ਦੀ ਬਾਣੀ ਵਿਚ ਹੋਵੇ ਅਤੇ ਭਾਵੇ ਭਾਖਾ ਵਿਚ ਏਹ ਨਾਮ*
> srb dwkil Awx krdwਹੈ।[2]

ਇੱਥੇ ਇਹ ਵਰਣਨਯੋਗ ਹੈ ਕਿ ਜਿਨ੍ਹਾਂ ਮੱਧਕਾਲੀਨ ਕਵੀਆਂ ਨੇ ਗੁਰ ਉਸਤਤਿ, ਦਸ ਗੁਰ ਉਸਤਤਿ ਅਤੇ ਹੋਰ ਅਭਿਨੰਦਨ ਕਾਵਿ ਲਿਖਿਆ ਹੈ, ਉਨ੍ਹਾਂ ਲੇਖਕਾਂ ਦਾ ਤਰਕ ਹੀ ਇਹ ਹੈ ਕਿ ਵੇਦ ਸੰਸਕ੍ਰਿਤ ਵਿਚ ਹੋਣ ਕਰਕੇ ਅਤੇ ਦੇਵਨਾਗਰੀ ਲਿਪੀ ਵਿਚ ਹੋਣ ਕਰਕੇ ਆਮ ਲੋਕਾਂ ਦੀ ਸਮਝ ਤੋਂ ਬਾਹਰ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਦੇ ਟਾਕਰੇ 'ਤੇ ਬਾਣੀ ਨੂੰ ਲੋਕਾਂ ਦੀ ਭਾਸ਼ਾ ਵਿਚ ਉਚਾਰਨ ਕਰਕੇ ਅਤੇ ਗੁਰਮੁਖੀ ਅੱਖਰਾਂ ਵਿਚ ਕਾਨੀਬੱਧ ਕਰ ਕੇ, ਜਨ-ਸਾਧਾਰਨ ਦੇ ਕਲਿਆਣ ਦਾ ਮੁੱਢ ਬੱਧਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦਾ ਤੀਜਾ ਅਹਿਮ ਕਾਰਨ ਸੱਚੀ ਤੇ ਪ੍ਰਮਾਣਿਕ ਬਾਣੀ ਨੂੰ ਕੱਚੀ ਤੇ ਅਪ੍ਰਮਾਣਿਕ ਬਾਣੀ ਨਾਲੋਂ ਨਿਖੇੜ ਕੇ ਹਮੇਸ਼ਾ ਲਈ ਸੁਰੱਖਿਅਤ ਕਰਨ ਦਾ ਸੀ। ਸਿੱਖਾਂ ਦੀ ਭਗਤਮਾਲਾ, ਭਾਈ ਕੇਸਰ ਸਿੰਘ ਛਿੱਬਰ ਰਚਿਤ ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਸਰੂਪ ਦਾਸ ਭੱਲਾ, ਕਵੀ ਸੋਹਣ, ਭਾਈ ਵੀਰ ਸਿੰਘ ਬਲ ਅਤੇ ਭਾਈ ਸੰਤੋਖ ਸਿੰਘ ਆਦਿ ਨੇ ਆਪੋ ਆਪਣੇ ਗ੍ਰੰਥਾਂ ਵਿਚ ਮੋਟੇ ਤੌਰ 'ਤੇ ਇਹੋ ਕਾਰਨ ਦੱਸਿਆ ਹੈ। ਭਾਈ ਕੇਸਰ ਸਿੰਘ ਛਿੱਬਰ ਅਨੁਸਾਰ ਪ੍ਰਿਥੀ ਚੰਦ ਦਾ ਪੁੱਤਰ ਮਿਹਰਵਾਨ ਆਪ ਵੀ ਬਾਣੀ ਰਚਨਾ ਕਰਦਾ ਸੀ, ਪਰ ਕਵੀ ਛਾਪ ਵਜੋਂ 'ਨਾਨਕ' ਪਦ ਹੀ ਵਰਤਦਾ ਸੀ। ਉਨ੍ਹਾਂ ਵੀ ਇਕ ਗ੍ਰੰਥ ਬਣਾ ਧਰਿਆ ਸੀ। ਡੂਮ ਮੀਣਿਆਂ ਦੇ ਗ੍ਰੰਥ ਵਿੱਚੋਂ ਸ਼ਬਦ ਪੜ੍ਹਨ ਲੱਗੇ। ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਸੁਣਿਆ। ਸ਼ਬਦ ਪ੍ਰਮਾਣਿਕ ਬਾਣੀ ਵਿੱਚੋਂ ਨਾ ਹੋਣ ਕਰਕੇ ਪਰ ਪ੍ਰਮਾਣਿਕ ਵਜੋਂ ਚੱਲ ਪੈਣ ਦੇ ਅੰਦੇਸ਼ੇ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਫੌਰੀ ਤੌਰ 'ਤੇ ਪ੍ਰਮਾਣਿਕ ਬਾਣੀ

ਦੀ ਸੰਪਾਦਨਾ ਕਰਨ ਲਈ ਪ੍ਰੇਰਿਤ ਕੀਤਾ ਅਤੇ ਉਨ੍ਹਾਂ ਆਪਣੀ ਦੇਖ-ਰੇਖ ਹੇਠ ਇਹ ਕੰਮ ਭਾਈ ਗੁਰਦਾਸ ਜੀ ਦੇ ਸਪੁਰਦ ਕਰ ਦਿੱਤਾ:

*ਮਿਹਰਬਾਨ ਪੁਤ ਪ੍ਰਿਥੀਏ ਦਾ ਕਬੀਸਰੀ ਕਰੇ।*
*ਪਾਰਸੀ, ਹਿੰਦਵੀ, ਸਹੰਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ।*
*ਤਿਨ ਭੀ ਬਾਣੀ ਬਹੁਤੁ ਬਣਾਈ।*
*ਭੋਗ ਗੁਰੂ ਨਾਨਕ ਜੀ ਦਾ ਹੀ ਪਾਈ।੮੭।*
*ਝੂਮ ਲਗੇ ਸਬਦ ਮੀਣਿਆਂ ਦੇ ਗਾਵਣ।*
*ਦੂਜਾ ਦਰਬਾਰ ਵਡਾ ਗੁਰਿਆਈ ਦਾ ਲਗੇਸ ਬਣਾਵਣ।*
*ਮੀਣਿਆਂ ਭੀ ਪੁਸਤਕ ਇਕ ਗ੍ਰੰਥ ਬਣਾਇਆ।*
*ਚਹੁੰ ਪਾਤਸ਼ਾਹੀਆਂ ਦੇ ਸਬਦ ਬਾਣੀ ਵਿਚ ਲਿਖ ਪਾਇਆ।੮੮। . . .*
*ਇਥੇ ਕਿਸੇ ਸਿੱਖ ਸ਼ਬਦ ਮਿਹਰਵਾਨ ਦਾ ਕੀਰਤਨ ਵਿਚ ਪੜ੍ਹਿਆ।*
*ਸੋ ਸਰਵਣੀਂ ਗੁਰੂ ਅਰਜਨ ਜੀ ਦੀ ਪਰਿਆ।੯੨।*
*ਬਚਨ ਕੀਤਾ: "ਭਾਈ ਗੁਰਦਾਸ, ਗੁਰੂ ਕੀ ਬਾਣੀ ਜੁਦਾ ਕਰੀਏ।*
*ਮੀਣੇ ਪਾਂਦੇ ਲਗੇ ਨੀ ਰਲਾ, ਸੋ ਵਿਚ ਰਲਾ ਨਾ ਧਰੀਏ।"*
*ਸੋ ਸਾਹਿਬ ਬਾਣੀ ਅਗੇ ਹੀ ਉਚਾਰ ਕਰਤ ਸੇ ਭਏ।*
*ਸੋ ਭਾਈ ਗੁਰਦਾਸ ਸਭ ਇਕਤ੍ਰ ਕਰ ਲਏ।੯੩।*[3]

ਸਿੱਖਾਂ ਦੀ ਭਗਤਮਾਲਾ ੧੯ਵੀਂ ਸਦੀ ਦੇ ਅਰੰਭ ਦੀ ਰਚਨਾ ਮੰਨੀ ਜਾਂਦੀ ਹੈ। ਇਸ ਤੋਂ ਮਗਰੋਂ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੇ ਕਰਤਾ ਭਾਈ ਸੰਤੋਖ ਸਿੰਘ ਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਅਤੇ ਇਸ ਦੇ ਲਿਖਣ ਲਈ ਪ੍ਰਵਾਨ ਕੀਤੀ ਜਾਣ ਵਾਲੀ ਲਿਪੀ (ਗੁਰਮੁਖੀ) ਬਾਰੇ ਉਚੇਚੇ ਤੌਰ 'ਤੇ ਚਰਚਾ ਕੀਤੀ ਹੈ। ਭਾਈ ਜੀ ਦੇ ਕਹਿਣ ਅਨੁਸਾਰ ਜਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬੀੜ ਬੰਨਣ ਦਾ ਸੰਕਲਪ ਕੀਤਾ ਤਾਂ ਪਹਿਲਾਂ ਉਨ੍ਹਾਂ ਭਾਈ ਗੁਰਦਾਸ ਜੀ ਨੂੰ ਕੁਝ ਹਦਾਇਤਾਂ ਇਸ ਦੀ ਲਿਖਾਈ ਨੂੰ ਲੈ ਕੇ ਦਿੱਤੀਆਂ ਅਤੇ ਕਿਹਾ ਕਿ ਗੁਰਬਾਣੀ ਦੇ ਵਿਚਾਰ ਤਾਂ ਹੀ ਜਨ-ਸਾਧਾਰਨ ਤਕ ਪਹੁੰਚਣਗੇ, ਜੇਕਰ ਉਹ ਅਜਿਹੀ ਲਿਪੀ ਅਪਨਾਏ, ਜੋ ਲੋਕਾਂ ਵਿਚ ਪਹਿਲਾਂ ਹੀ ਮਕਬੂਲ ਸੀ ਅਤੇ ਇਹ ਕੇਵਲ ਗੁਰਮੁਖੀ ਲਿਪੀ ਹੀ ਸੀ:

*ਇਮ ਏਕਾਕੀ ਹੈ ਗੁਰ ਪੂਰੇ।*
*ਤਬ ਗੁਰਦਾਸ ਹਕਾਰ ਹਦੂਰੇ।*
*ਨਿਕਟ ਬਿਠਾਇ ਮਨੋਰਥ ਭਾਖਾ।*
*ਸੁਨਿ ਭਾਈ ਹਮਾਰੀ ਅਭਿਲਾਖਾ।*
*ਰਚਹੁ ਗ੍ਰਿੰਥ ਕੀ ਬੀੜ ਉਦਾਰੀ।*
*ਲਿਖਿ ਅਖਰ ਗੁਰਮੁਖੀ ਮਝਾਰੀ।*
*ਤਿਨ ਮਹਿ ਲਿਖਹੁ ਸਰਬ ਗੁਰਬਾਨੀ।*

*ਪਠਿਬੇ ਬਿਖੈ ਸਖੈਨ ਮਹਾਨੀ।*
*ਸਹਸਕ੍ਰਿਤ ਅਰ ਤੁਰਕਨ ਭਾਸ਼ਾ।*
*ਇਸ ਮਹਿ ਲਿਖਿ ਲੈ ਹੈ ਬੁਧਿ ਰਾਸਾ।*
*ਸਭ ਊਪਰਿ ਪਸਰਹਿ ਇਹ ਧਾਈ।*
*ਜਿਸ ਜਲ ਪਰ ਸੁ ਚਿਕਨਤਾ ਪਾਈ।*
*ਕਿਰਤ ਕਰਤਿ ਗ੍ਰਿਸਤੀ ਮਤਿ ਥੋਰੀ।*
*ਸੁਗਮ ਪਠਹਿ ਬਿਦਜਾ ਜਿਨ ਲੋਰੀ।*
*ਲਿਖਹੁ ਗੁਰਮੁਖੀ ਅੱਖਰ ਯਾਂਤੇ।*
*ਸਗਲ ਜਗਤ ਮਹਿ ਹੁਇ ਬਖਜਾਤੇ।*
*ਸ਼ਰਧਾਵੰਤੇ ਪਠਹਿ ਸੁਖੈਨ।*
*ਜਪਹਿ ਹਰਿ ਸਿਮਰਨ ਗਤਿ ਦੈਨ।*[੪]

ਭਾਈ ਸੰਤੋਖ ਸਿੰਘ ਤੋਂ ਬਾਅਦ ਆਉਣ ਵਾਲੇ ਇਤਿਹਾਸਕਾਰਾਂ ਨੇ ਥੋੜੇ ਬਹੁਤੇ ਫਰਕ ਨਾਲ ਉਪਰੋਕਤ ਗੱਲਾਂ ਹੀ ਦੁਹਰਾਈਆਂ ਹਨ, ਇਸ ਲਈ ਉਨ੍ਹਾਂ ਦਾ ਚਰਚਾ ਬੇਲੋੜਾ ਹੈ। ਉਂਵ ਵੀ ਭਾਈ ਸੰਤੋਖ ਸਿੰਘ ਤੋਂ ਪਿੱਛੋਂ ਇਤਿਹਾਸਕਾਰੀ ਦਾ ਆਧੁਨਿਕ ਯੁੱਗ ਅਰੰਭ ਹੁੰਦਾ ਹੈ ਅਤੇ ਜਿਨ੍ਹਾਂ ਵੀ ਇਤਿਹਾਸਕਾਰਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੇ ਪਿਛੋਕੜ ਜਾਂ ਇਸ ਦੀ ਸੰਪਾਦਨ ਪ੍ਰਕਿਰਿਆ ਬਾਰੇ ਕੋਈ ਗੱਲ ਕੀਤੀ ਹੈ, ਉਨ੍ਹਾਂ ਦਾ ਆਧਾਰ ਉਪਰੋਕਤ ਗ੍ਰੰਥ ਹੀ ਹਨ। ਅਲਬੱਤਾ ਭਾਈ ਗੁਰਦਾਸ ਜੀ ਬਾਰੇ ਪ੍ਰਚਲਿਤ ਧਾਰਨਾਵਾਂ ਤੋਂ ਬਿਨਾ ਉਨ੍ਹਾਂ ਦੇ ਇਕ ਅਹਿਮ ਯੋਗਦਾਨ ਬਾਰੇ ਸੰਕੇਤ ਕਰਕੇ ਅਸੀਂ ਆਪਣੀ ਗੱਲ ਖਤਮ ਕਰਨੀ ਚਾਹਾਂਗੇ। ਆਮ ਧਾਰਨਾ ਭਾਈ ਗੁਰਦਾਸ ਜੀ ਦੀ ਸੇਵਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੀ ਲਿਖਾਈ ਤਕ ਹੀ ਸੀਮਤ ਕਰਦੀ ਹੈ, ਪਰ ਸਾਡੇ ਖਿਆਲ ਵਿਚ ਉਨ੍ਹਾਂ ਦੀ ਇਕ ਹੋਰ ਮਹੱਤਵਪੂਰਨ ਸੇਵਾ ਗੁਰਬਾਣੀ ਨੂੰ ਕੱਚੀ ਬਾਣੀ ਨਾਲੋਂ ਨਿਖੇੜਨ ਦੀ ਉਨ੍ਹਾਂ ਦੀ ਤਿੱਖੀ ਸੂਝ ਅਤੇ ਬਾਰੀਕਬੀਨੀ ਵੀ ਹੈ। ਇਹ ਠੀਕ ਹੈ ਕਿ ਇਸ ਪਾਸੇ ਭਾਈ ਗੁਰਦਾਸ ਜੀ ਦੀ ਅਗਵਾਈ ਸ੍ਰੀ ਗੁਰੂ ਅਰਜਨ ਦੇਵ ਜੀ ਖ਼ੁਦ ਕਰ ਰਹੇ ਹਨ, ਪਰ ਅਜਿਹਾ ਕਰਨ ਵਿਚ ਭਾਈ ਗੁਰਦਾਸ ਜੀ ਦੀ ਪਾਰਖੂ ਅੱਖ ਦਾ ਵੀ ਬਰਾਬਰ ਯੋਗਦਾਨ ਹੈ।

***ਹਵਾਲੇ ਅਤੇ ਟਿਪਣੀਆਂ***

੧. *ਮਹਾਨ ਕੋਸ਼*, ਪੰਨਾ ੬੬
੨. *ਸਿੱਖਾਂ ਦੀ ਭਗਤਮਾਲਾ* (ਸੰਪਾ.), ਧਰਮ ਚੰਦ, ਪੰਨਾ ੨੧੮
੩. *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* (ਸੰਪਾ.), ਪਿਆਰਾ ਸਿੰਘ ਪਦਮ, ਪੰਜਵਾਂ ਚਰਣ, ਪੰਨਾ ੮੦-੮੧
੪. *ਗੁਰਪ੍ਰਤਾਪ ਸੂਰਜ ਗ੍ਰੰਥ* (ਸੰਪਾ.), ਭਾਈ ਵੀਰ ਸਿੰਘ, ਜਿਲਦ ੬, ਪੰਨਾ ੨੦੮੩

■

# ਸ੍ਰੀ ਗੁਰੂ ਗ੍ਰੰਥ ਸਾਹਿਬ: ਬਾਣੀਕਾਰ ਤੇ ਬਾਣੀ

*-ਸ. ਗੁਰਮੁਖ ਸਿੰਘ 'ਰਾਹੀ'**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੬ ਗੁਰੂ ਸਾਹਿਬਾਨ, ੧੫ ਭਗਤ ਸਾਹਿਬਾਨ, ੧੧ ਭੱਟ ਸਾਹਿਬਾਨ ਤੇ ਚਾਰ ਗੁਰਸਿੱਖਾਂ ਦੀ ਬਾਣੀ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ੩੧ ਰਾਗਾਂ ਵਿਚ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਬਾਣੀਕਾਰਾਂ ਅਤੇ ਉਨ੍ਹਾਂ ਦੀ ਬਾਣੀ ਦਾ ਸੰਖੇਪ ਵੇਰਵਾ:-

**ਗੁਰੂ ਸਾਹਿਬਾਨ:-** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੬ ਗੁਰੂ ਸਾਹਿਬਾਨ ਜੀ ਦੀ ਬਾਣੀ ਦਰਜ ਹੈ। ਪਹਿਲੇ ਪੰਜ ਗੁਰੂ ਸਾਹਿਬਾਨ ਤੇ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ।

**੧. ਸ੍ਰੀ ਗੁਰੂ ਨਾਨਕ ਦੇਵ ਜੀ:-** ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ੧੫ ਅਪ੍ਰੈਲ, ੧੪੬੯ ਈ. ਨੂੰ ਪਿਤਾ ਸ੍ਰੀ ਕਲਿਆਣ ਦਾਸ ਜੀ ਦੇ ਗ੍ਰਿਹ ਮਾਤਾ ਤ੍ਰਿਪਤਾ ਜੀ ਦੀ ਕੁੱਖੋਂ ਰਾਏ ਭੋਏ ਦੀ ਤਲਵੰਡੀ, ਜ਼ਿਲ੍ਹਾ ਸ਼ੇਖੂਪੁਰਾ (ਪਾਕਿਸਤਾਨ) ਵਿਖੇ ਹੋਇਆ। ਆਪ ਜੀ ਦੀ ਇਕ ਭੈਣ ਬੇਬੇ ਨਾਨਕੀ ਜੀ ਸਨ ਜੋ ਆਪ ਤੋਂ ੫ ਸਾਲ ਵੱਡੇ ਸਨ। ਆਪ ਜੀ ਦਾ ਵਿਆਹ ਮਾਤਾ ਸੁਲੱਖਣੀ ਜੀ ਨਾਲ ਹੋਇਆ। ਆਪ ਜੀ ਦੇ ਗ੍ਰਿਹ ਦੋ ਸਪੁਤਰਾਂ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਸ੍ਰੀ ਲਖਮੀ ਦਾਸ ਜੀ ਦਾ ਜਨਮ ਹੋਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੇਵਾ-ਭਾਵਨਾ, ਨਿਮਰਤਾ, ਅਥਾਹਾ ਸ਼ਰਧਾ ਵੇਖ ਤੇ ਗੁਰਸਿੱਖੀ ਦੀ ਕਸਵੱਟੀ 'ਤੇ ਪਰਖਣ ਉਪਰੰਤ ਗੁਰਿਆਈ ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਨੂੰ ਸੌਂਪ ਦਿੱਤੀ। ਸ੍ਰੀ ਗੁਰੂ ਨਾਨਕ ਦੇਵ ਜੀ ੭੦ ਸਾਲ, ੪ ਮਹੀਨੇ, ੩ ਦਿਨ ਦੀ ਆਰਜੂ ਭੋਗ ਕੇ ੭ ਸਤੰਬਰ, ੧੫੩੯ ਈ. ਸ੍ਰੀ ਕਰਤਾਰਪੁਰ (ਪਾਕਿਸਤਾਨ) ਵਿਚ ਜੋਤੀ-ਜੋਤਿ ਸਮਾ ਗਏ।

ਆਪ ਜੀ ਨੇ ੧੯ ਰਾਗਾਂ ਵਿਚ ਬਾਣੀ ਰਚੀ ਅਤੇ ਤਿੰਨ ਵਾਰਾਂ ਦੀ (੧. ਆਸਾ ਕੀ ਵਾਰ, ੨. ਰਾਮਕਲੀ ਕੀ ਵਾਰ, ੩. ਮਲਾਰ ਕੀ ਵਾਰ) ਰਚਨਾ ਵੀ ਕੀਤੀ। ਜਪੁ (ਜੀ ਸਾਹਿਬ), ਸਿਧ ਗੋਸਟਿ, ਦਖਣੀ ਓਅੰਕਾਰ, ਪਟੀ, ਬਾਰਹਮਾਹਾ ਤੁਖਾਰੀ ਆਪ ਜੀ ਦੀਆਂ ਪ੍ਰਮੁੱਖ ਬਾਣੀਆਂ ਹਨ।

**੨. ਸ੍ਰੀ ਗੁਰੂ ਅੰਗਦ ਦੇਵ ਜੀ:-** ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪ੍ਰਕਾਸ਼, (੩੧ ਮਾਰਚ, ੧੫੦੪ ਈ.) ਨੂੰ ਪਿਤਾ ਬਾਬਾ ਸ੍ਰੀ ਫੇਰੂ ਮੱਲ ਜੀ ਦੇ ਗ੍ਰਿਹ ਮਾਤਾ ਦਇਆ ਕੌਰ (ਮਨਸਾ ਦੇਵੀ) ਜੀ ਦੀ ਕੁੱਖੋਂ, ਮੱਤੇ ਕੀ ਸਰਾਂ, ਤਹਿਸੀਲ ਸ੍ਰੀ ਮੁਕਤਸਰ

*ਸੁਪਰਵਾਈਜ਼ਰ, ਗੋਲਡਨ ਆਫਸੈਟ ਪ੍ਰੈੱਸ। ਮੋ: +੯੧੯੮੮੮੪-੫੧੫੯੩

ਸਾਹਿਬ, ਜ਼ਿਲ੍ਹਾ ਫ਼ਿਰੋਜ਼ਪੁਰ। (ਹੁਣ ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ) ਵਿਖੇ ਹੋਇਆ। ਆਪ ਜੀ ਦਾ ਵਿਆਹ ਮਾਤਾ ਖੀਵੀ ਜੀ ਨਾਲ, ੧੫ ਕੁ ਸਾਲ ਦੀ ਉਮਰ 'ਚ ਪਿੰਡ ਸੰਘਰ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ (ਹੁਣ ਜ਼ਿਲ੍ਹਾ ਤਰਨ ਤਾਰਨ) ਵਿਖੇ ਹੋਇਆ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦੋ ਸਪੁੱਤਰ ਸ੍ਰੀ ਦਾਸੂ ਜੀ ਅਤੇ ਸ੍ਰੀ ਦਾਤੂ ਜੀ। ਗੁਰੂ ਸਾਹਿਬ ਜੀ ਦੀਆਂ ਦੋ ਸਪੁੱਤਰੀਆਂ ਬੀਬੀ ਅਮਰੋ ਜੀ ਅਤੇ ਬੀਬੀ ਅਨੋਖੀ ਜੀ ਸਨ।

ਆਪ ਜੀ ਨੂੰ ਗੁਰਿਆਈ ੧੪ ਜੂਨ, ੧੫੩੯ ਈ. ਕਰਤਾਰਪੁਰ ਸਾਹਿਬ ਵਿਖੇ ਮਿਲੀ ਉਪਰੰਤ ਗੁਰੂ ਜੀ ਦੇ ਹੁਕਮ ਅਨੁਸਾਰ ਖਡੂਰ ਸਾਹਿਬ ਆ ਗਏ।

ਗੁਰੂ ਜੀ ੪੭ ਸਾਲ, ੧੧ ਮਹੀਨੇ, ੨੯ ਦਿਨ ਆਯੂ ਭੋਗ, ੧੫੫੨ ਈ. ਨੂੰ ਖਡੂਰ ਸਾਹਿਬ ਵਿਚ ਜੋਤੀ-ਜੋਤਿ ਸਮਾ ਗਏ। ਆਪ ਜੀ ਨੇ ਕੇਵਲ ਸਲੋਕਾਂ ਦੀ ਹੀ ਰਚਨਾ ਕੀਤੀ ਜੋ ਹੇਠ ਲਿਖੀਆਂ ੯ ਵਾਰਾਂ ਵਿਚ ਦਰਜ ਹਨ: ੧. ਰਾਗੁ ਸਿਰੀਰਾਗੁ ਕੀ ਵਾਰ= ੨, ੨. ਰਾਗੁ ਮਾਝ ਕੀ ਵਾਰ= ੧੨, ੩. ਰਾਗੁ ਆਸਾ ਕੀ ਵਾਰ= ੧੫, ੪. ਰਾਗੁ ਸੋਰਠਿ ਕੀ ਵਾਰ= ੧, ੫. ਰਾਗੁ ਸੂਹੀ ਕੀ ਵਾਰ= ੧੧, ੬. ਰਾਗੁ ਰਾਮਕਲੀ ਕੀ ਵਾਰ= ੭, ੭. ਰਾਗੁ ਮਾਰੂ ਕੀ ਵਾਰ= ੧, ੮. ਰਾਗੁ ਸਾਰੰਗ ਕੀ ਵਾਰ= ੯, ੯. ਰਾਗੁ ਮਲਾਰ ਕੀ ਵਾਰ= ੫, ਕੁਲ= ੬੩ ਸਲੋਕ। ਆਪ ਜੀ ਨੇ ਪੰਜਾਬੀ ਭਾਸ਼ਾ ਨੂੰ ਸ਼ੁੱਧ ਲਿਖਣ ਲਈ ਅੱਖਰਾਂ ਨੂੰ ਨਵੀਂ ਤਰਤੀਬ ਦਿੱਤੀ ਜੋ ਗੁਰਮੁਖੀ ਲਿਪੀ ਅਖਵਾਈ।

**੩. ਸ੍ਰੀ ਗੁਰੂ ਅਮਰਦਾਸ ਜੀ**:- ਸ੍ਰੀ ਗੁਰੂ ਅਮਰਦਾਸ ਜੀ ਦਾ ਪ੍ਰਕਾਸ਼ ੫ ਮਈ, ੧੪੭੯ ਈ. ਨੂੰ ਪਿੰਡ ਬਾਸਰਕੇ ਤਹਿਸੀਲ ਤੇ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਚ ਪਿਤਾ ਸ੍ਰੀ ਤੇਜਭਾਨ ਜੀ ਦੇ ਗ੍ਰਿਹ ਮਾਤਾ ਸੁਲੱਖਣੀ (ਲਖਮੀ) ਜੀ ਦੀ ਕੁੱਖੋਂ ਹੋਇਆ। ਆਪ ਜੀ ਦਾ ਵਿਆਹ ਸਣਖਤਰੇ ਪਿੰਡ ਦੇ ਸ੍ਰੀ ਦੇਵੀ ਚੰਦ ਜੀ ਦੀ ਸਪੁੱਤਰੀ ਰਾਮ ਕੌਰ ਜੀ (ਮਨਸਾ ਦੇਵੀ ਜੀ) ਨਾਲ ਹੋਇਆ। ਗੁਰੂ ਜੀ ਦੇ ਦੋ ਸਪੁੱਤਰ ਬਾਬਾ ਮੋਹਨ ਜੀ ਤੇ ਬਾਬਾ ਮੋਹਰੀ ਜੀ ਸਨ। ਆਪ ਜੀ ਦੀਆਂ ਦੋ ਸਪੁੱਤਰੀਆਂ ਬੀਬੀ ਦਾਨੀ ਜੀ ਤੇ ਬੀਬੀ ਭਾਨੀ ਜੀ ਸਨ।

ਆਪ ਜੀ ਨੂੰ ਗੁਰਿਆਈ ੨੯ ਮਾਰਚ, ਸੰਨ ੧੫੫੨ ਈ. ਵਿਚ ਮਿਲੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੋਤੀ-ਜੋਤਿ ਸਮਾਉਣ ਉਪਰੰਤ ਆਪ ਜੀ ਖਡੂਰ ਸਾਹਿਬ ਤੋਂ ਸ੍ਰੀ ਗੋਇੰਦਵਾਲ ਸਾਹਿਬ ਆ ਗਏ।

ਸ੍ਰੀ ਗੁਰੂ ਅਮਰਦਾਸ ਜੀ ੯੫ ਸਾਲ, ੩ ਮਹੀਨੇ, ੨੩ ਦਿਨ ਦੀ ਆਰਜੂ ਵਿਹਾਜ ਕੇ ੧ ਸਤੰਬਰ, ਸੰਨ ੧੫੭੪ ਈ. ਨੂੰ ਸ੍ਰੀ ਗੋਇੰਦਵਾਲ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ (ਹੁਣ ਤਰਨ ਤਾਰਨ ਸਾਹਿਬ) ਵਿਚ ਜੋਤੀ-ਜੋਤਿ ਸਮਾ ਗਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੀ ਪ੍ਰਸਿੱਧ ਬਾਣੀ ਅਨੰਦੁ ਸਾਹਿਬ ਹੈ। ਇਸ ਤੋਂ ਇਲਾਵਾ ਚਾਰ ਵਾਰਾਂ (੧. ਗੂਜਰੀ ਕੀ ਵਾਰ, ੨. ਵਾਰ ਸੂਹੀ, ੩.

ਰਾਮਕਲੀ ਕੀ ਵਾਰ, ੪. ਮਾਰੂ ਵਾਰ) ਦੀ ਰਚਨਾ ਵੀ ਕੀਤੀ। ਕੁੱਲ ੧੭ ਰਾਗਾਂ ਵਿਚ ਬਾਣੀ ਰਚੀ।

**੪. ਸ੍ਰੀ ਗੁਰੂ ਰਾਮਦਾਸ ਜੀ:-** ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰਕਾਸ਼ ਪਿਤਾ ਸ੍ਰੀ ਹਰਿਦਾਸ ਜੀ ਦੇ ਗ੍ਰਿਹ ਮਾਤਾ ਦਇਆ ਕੌਰ ਜੀ, ਦੀ ਕੁੱਖੋਂ, ੨੫ ਸਤੰਬਰ,੧੫੩੪ ਈ. ਨੂੰ ਚੂਨੀ ਮੰਡੀ ਲਾਹੌਰ (ਪਾਕਿਸਤਾਨ) ਵਿਖੇ ਹੋਇਆ। ਬਚਪਨ ਵਿਚ ਆਪ ਦੇ ਮਾਤਾ ਜੀ ਅਕਾਲ ਚਲਾਣਾ ਕਰ ਗਏ। ਜਦੋਂ ਆਪ ੭ ਸਾਲ ਦੇ ਸਨ ਤਾਂ ਪਿਤਾ ਜੀ ਵੀ ਵਿਛੋੜਾ ਦੇ ਗਏ। ਨਾਨੀ ਜੀ ਪਿੰਡ ਬਾਸਰਕੇ ਵਿਚ ਲੈ ਆਏ। ਇੱਥੇ ਆਪ ਘੁੰਗਣੀਆਂ ਵੇਚਣ ਦੀ ਕਾਰ ਕਰਨ ਲੱਗ ਪਏ। ਆਪ ੫ ਸਾਲ ਬਾਸਰਕੇ ਰਹੇ। ਸ੍ਰੀ ਗੁਰੂ ਅਮਰਦਾਸ ਜੀ ਦੇ ਗੁਰਤਾਗੱਦੀ 'ਤੇ ਬਿਰਾਜਮਾਨ ਹੋਣ ਉਪਰੰਤ ਸੰਨ ੧੫੪੬ ਈ. ਨੂੰ ੧੨ ਸਾਲ ਦੀ ਉਮਰੇ ਗੋਇੰਦਵਾਲ ਸਾਹਿਬ ਆ ਗਏ।

ਆਪ ਜੀ ਦਾ ਵਿਆਹ ਬੀਬੀ ਭਾਨੀ ਜੀ ਨਾਲ ਹੋਇਆ। ਆਪ ਜੀ ਦੇ ਤਿੰਨ ਸਪੁੱਤਰ ਪ੍ਰਿਥੀ ਚੰਦ, ਮਹਾਂਦੇਵ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਸਨ। ਆਪ ਜੀ ਨੂੰ ਗੁਰਿਆਈ ੧ ਸਤੰਬਰ, ੧੫੭੪ ਈ. ਨੂੰ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਮਿਲੀ। ਸ੍ਰੀ ਗੁਰੂ ਰਾਮਦਾਸ ਜੀ ੧ ਸਤੰਬਰ, ੧੫੮੧ ਈ. ਨੂੰ ਸ੍ਰੀ ਗੋਇੰਦਵਾਲ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ (ਹੁਣ ਜ਼ਿਲ੍ਹਾ ਤਰਨ ਤਾਰਨ) ਵਿਚ ਜੋਤੀ-ਜੋਤਿ ਸਮਾ ਗਏ।

ਸ੍ਰੀ ਗੁਰੂ ਰਾਮਦਾਸ ਜੀ ਨੇ ਕੁਲ ੩੦ ਰਾਗਾਂ ਵਿਚ ਬਾਣੀ ਰਚੀ। ਆਪ ਜੀ ਨੇ ੮ ਵਾਰਾਂ (੧. ਰਾਗੁ ਸ੍ਰੀ ਰਾਗੁ ਕੀ ਵਾਰ, ੨. ਰਾਗੁ ਗਉੜੀ ਕੀ ਵਾਰ, ੩. ਰਾਗੁ ਬਿਹਾਗੜੇ ਕੀ ਵਾਰ, ੪. ਰਾਗੁ ਵਡਹੰਸੁ ਕੀ ਵਾਰ, ੫. ਰਾਗੁ ਸੋਰਠਿ ਕੀ ਵਾਰ, ੬. ਰਾਗੁ ਬਿਲਾਵਲੁ ਕੀ ਵਾਰ, ੭. ਰਾਗੁ ਸਾਰੰਗ ਕੀ ਵਾਰ, ੮. ਰਾਗੁ ਕਾਨੜੇ ਕੀ ਵਾਰ) ਦੀ ਰਚਨਾ ਵੀ ਕੀਤੀ।

**੫. ਸ੍ਰੀ ਗੁਰੂ ਅਰਜਨ ਦੇਵ ਜੀ:-** ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪ੍ਰਕਾਸ਼, ਪਿਤਾ ਸ੍ਰੀ ਗੁਰੂ ਰਾਮਦਾਸ ਜੀ ਦੇ ਗ੍ਰਿਹ ਮਾਤਾ ਭਾਨੀ ਜੀ ਦੀ ਕੁੱਖੋਂ ੧੫ ਅਪ੍ਰੈਲ, ੧੫੬੩ ਈ. ਨੂੰ ਸ੍ਰੀ ਗੋਇੰਦਵਾਲ ਸਾਹਿਬ, ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ (ਹੁਣ ਜ਼ਿਲ੍ਹਾ ਤਰਨ ਤਾਰਨ) ਵਿਖੇ ਹੋਇਆ।

ਆਪ ਜੀ ਦਾ ਵਿਆਹ ਪਿੰਡ ਮੌ (ਮਉ) ਤਹਿਸੀਲ ਫਿਲੌਰ ਦੇ ਵਸਨੀਕ ਸ੍ਰੀ ਕ੍ਰਿਸ਼ਨ ਚੰਦ ਜੀ ਦੀ ਸਪੁੱਤਰੀ ਮਾਤਾ ਗੰਗਾ ਦੇਵੀ ਜੀ ਨਾਲ ਨੂੰ ਹੋਇਆ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਜੀ ਦੀ ਕੁੱਖੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ ੧੯ ਜੂਨ, ੧੫੯੫ ਈ. ਨੂੰ ਹੋਇਆ। ਆਪ ਜੀ ਨੂੰ ਗੁਰਿਆਈ ੧ ਸਤੰਬਰ, ੧੫੮੧ ਈ. ਨੂੰ ਮਿਲੀ। ਆਪ ਜੀ ਨੂੰ ਸਮੇਂ ਦੀ ਹਕੂਮਤ ਨੇ ੩੦ ਮਈ, ੧੬੦੬, ਜ਼ਿਲ੍ਹਾ ਲਾਹੌਰ, (ਪਾਕਿਸਤਾਨ) ਵਿਖੇ ਅਕਹਿ ਤੇ ਅਸਹਿ ਤਸੀਹੇ ਦੇ ਸ਼ਹੀਦ ਕਰ ਦਿੱਤਾ।

ਬਾਰਹਮਾਹ ਮਾਝ, ਬਾਵਨ ਅਖਰੀ, ਗਉੜੀ ਸੁਖਮਨੀ, ਥਿਤੀ, ਦਿਨ ਰੈਣ, ਪਹਰੇ, ਬਿਰਹੜੇ, ਗੁਣਵੰਤੀ, ਰੁਤੀ, ਅੰਜੁਲੀਆਂ ਆਪ ਜੀ ਦੀਆਂ ਪ੍ਰਮੁੱਖ ਬਾਣੀਆਂ ਹਨ। ਆਪ ਨੇ ਕੁੱਲ ੩੦ ਰਾਗਾਂ ਵਿਚ ਬਾਣੀ ਰਚੀ। ਛੇ ਵਾਰਾਂ ਦੀ (੧. ਰਾਗ ਗਉੜੀ ਕੀ ਵਾਰ, ੨. ਰਾਗੁ ਗੁਜਰੀ ਕੀ ਵਾਰ, ੩. ਰਾਗੁ ਜੈਤਸਰੀ ਕੀ ਵਾਰ, ੪. ਰਾਗੁ ਰਾਮਕਲੀ ਕੀ ਵਾਰ, ੫. ਰਾਗੁ ਮਾਰੂ ਕੀ ਵਾਰ, ੬. ਰਾਗੁ ਬਸੰਤੁ ਕੀ ਵਾਰ) ਰਚਨਾ ਵੀ ਕੀਤੀ। ਆਪ ਜੀ ਨੇ ੧੬੦੪ ਈ. ਨੂੰ ਸ੍ਰੀ ਰਾਮਸਰ ਦੇ ਕੰਢੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੀ ਸੰਪਾਦਨਾ ਕਰਵਾਈ।

**੯. ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ:-** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪ੍ਰਕਾਸ਼ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗ੍ਰਿਹ ਮਾਤਾ ਨਾਨਕੀ ਜੀ ਦੀ ਕੁੱਖੋਂ ੧ ਅਪ੍ਰੈਲ, ੧੬੨੧ ਈ. ਨੂੰ ਗੁਰੂ ਕੇ ਮਹਿਲ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਇਆ। ਆਪ ਜੀ ਦਾ ਵਿਆਹ ਕਰਤਾਰਪੁਰ ਨਿਵਾਸੀ ਸ੍ਰੀ ਲਾਲ ਚੰਦ ਜੀ ਖ਼ੱਤਰੀ ਦੀ ਸਪੁੱਤਰੀ ਮਾਤਾ ਗੁਜਰੀ ਜੀ ਨਾਲ ਹੋਇਆ। ਕਰਤਾਰਪੁਰ ਦੇ ਜੰਗ ਵਿਚ ਆਪ ਜੀ ਨੇ ਮੁਗਲ ਫ਼ੌਜਾਂ ਵਿਰੁੱਧ ਬਹਾਦਰੀ ਨਾਲ ਤਲਵਾਰ ਦੇ ਜੌਹਰ ਦਿਖਾਏ।

ਪਿਤਾ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ-ਜੋਤਿ ਸਮਾਉਣ ਉਪਰੰਤ ਆਪ ਆਪਣੀ ਮਾਤਾ ਨਾਨਕੀ ਜੀ ਤੇ ਆਪਣੀ ਸੁਪਤਨੀ ਮਾਤਾ ਗੁਜਰੀ ਜੀ ਨੂੰ ਨਾਲ ਲੈ ਆਪਣੇ ਨਾਨਕੇ ਪਿੰਡ ਬਕਾਲੇ ਆ ਗਏ। ਇੱਥੇ ੨੧ ਸਾਲ ਨਿਵਾਸ ਕੀਤਾ। ਆਪ ਦੇ ਗ੍ਰਿਹ ਵਿਖੇ ਮਾਤਾ ਗੁਜਰੀ ਜੀ ਦੀ ਕੁੱਖੋਂ ੨੨ ਦਸੰਬਰ, ੧੬੬੬ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਸ੍ਰੀ ਪਟਨਾ ਸਾਹਿਬ (ਬਿਹਾਰ) ਵਿਖੇ ਹੋਇਆ। ਇਹ ਅਸਥਾਨ ਹੁਣ ਤਖ਼ਤ ਸ੍ਰੀ ਪਟਨਾ ਸਾਹਿਬ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਿੱਲੀ ਵਿਖੇ ਜੋਤੀ-ਜੋਤਿ ਸਮਾਉਣ ਸਮੇਂ, "ਬਾਬਾ ਬਕਾਲੇ" ਸ਼ਬਦ ਉਚਾਰੇ ਕਿਉਂਕਿ ਆਪ ਰਿਸ਼ਤੇ ਵਿਚ ਅਠਵੀਂ ਪਾਤਸ਼ਾਹੀ ਦੇ ਬਾਬਾ ਜੀ ਲਗਦੇ ਸਨ। ਆਪ ਜੀ ਨੂੰ ਗੁਰਿਆਈ ਮਾਰਚ, ੧੬੬੪ ਈ. ਨੂੰ ਦਿੱਲੀ ਵਿਖੇ ਹੀ ਦੇ ਦਿੱਤੀ ਸੀ। ਪਿੱਛੋਂ ਗੁਰਿਆਈ ਦੀ ਰਸਮ ਬਾਬਾ ਬਕਾਲੇ ਵਿਖੇ ਪੂਰੀ ਕੀਤੀ ਗਈ।

ਆਪ ਜੀ ਨੇ ਕੀਰਤਪੁਰ ਸਾਹਿਬ ਤੋਂ ੫-੬ ਮੀਲ ਦੀ ਦੂਰੀ 'ਤੇ ਸਤਲੁਜ ਦਰਿਆ ਕਿਨਾਰੇ, ੧੯ ਜੂਨ, ੧੬੬੫ ਈ. ਨੂੰ ਚੱਕ ਨਾਨਕੀ (ਸ੍ਰੀ ਅਨੰਦਪੁਰ ਸਾਹਿਬ ਨਗਰ) ਵਸਾਇਆ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਚਾਂਦਨੀ ਚੌਂਕ (ਗੁਰਦੁਆਰਾ ਸੀਸ ਗੰਜ) ਦੇ ਅਸਥਾਨ 'ਤੇ ੧੧ ਨਵੰਬਰ ੧੬੭੫ ਈ. ਵਿਚ ਸਮਕਾਲੀ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਸ਼ਹੀਦ ਕਰ ਦਿੱਤਾ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ੫੯ ਸ਼ਬਦ ਤੇ ੫੭ ਸਲੋਕਾਂ ਦੀ ਰਚਨਾ ਕੀਤੀ। ਸ਼ਬਦ ਹੇਠ ਲਿਖੇ ੧੫ ਰਾਗਾਂ ਵਿਚ ਦਰਜ ਹਨ: ੧. ਰਾਗੁ ਗਉੜੀ= ੯, ੨. ਰਾਗੁ ਆਸਾ= ੧, ੩. ਰਾਗੁ ਦੇਵਗੰਧਾਰੀ= ੩, ੪. ਰਾਗੁ ਬਿਹਾਗੜਾ= ੧, ੫. ਰਾਗੁ ਸੋਰਠਿ= ੧੨, ੬. ਰਾਗੁ ਧਨਾਸਰੀ= ੪, ੭. ਰਾਗੁ ਜੈਤਸਰੀ= ੩, ੮. ਰਾਗੁ ਟੋਡੀ= ੧, ੯. ਰਾਗੁ ਤਿਲੰਗ= ੩, ੧੦. ਰਾਗੁ ਬਿਲਾਵਲੁ= ੩, ੧੧. ਰਾਗੁ ਰਾਮਕਲੀ= ੩, ੧੨. ਰਾਗੁ ਮਾਰੂ= ੩, ੧੩. ਰਾਗੁ ਬਸੰਤੁ= ੫, ੧੪. ਰਾਗੁ ਸਾਰੰਗ= ੪, ੧੫. ਰਾਗੁ ਜੈਜਾਵੰਤੀ= ੪, ਰਾਗੁ ਜੈਜਾਵੰਤੀ ਵਿਚ ਸਿਰਫ ਆਪ ਜੀ ਨੇ ਹੀ ਬਾਣੀ ਉਚਾਰਨ ਕੀਤੀ ਹੈ।

**ਭਗਤ ਸਾਹਿਬਾਨ:-** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗਾਂ ਅਨੁਸਾਰ ਗੁਰੂ ਸਾਹਿਬਾਨ ਦੀ ਬਾਣੀ ਤੋਂ ਅੱਗੇ ਭਗਤਾਂ ਦੀ ਬਾਣੀ ਦਰਜ ਹੈ। ਭਗਤਾਂ ਦੀ ਕੁੱਲ ਗਿਣਤੀ ੧੫ ਹੈ ਜੋ ਕਿ ਭਾਰਤ ਵਰਸ਼ ਦੇ ਵੱਖ-ਵੱਖ ਇਲਾਕਿਆਂ ਨਾਲ ਸੰਬੰਧ ਰੱਖਦੇ ਸਨ। ਖੇਤਰੀ ਭਿੰਨਤਾ ਤੋਂ ਇਲਾਵਾ ਉਹ ਵੱਖ-ਵੱਖ ਅਖੌਤੀ ਜਾਤਾਂ ਨਾਲ ਸੰਬੰਧਿਤ ਸਨ ਅਤੇ ਵੱਖ-ਵੱਖ ਭਾਸ਼ਾਵਾਂ ਬੋਲਦੇ ਸਨ। ਖੇਤਰੀ, ਭਾਸ਼ਾਈ ਤੇ ਜਾਤੀ ਭਿੰਨਤਾ ਹੋਣ ਦੇ ਬਾਵਜੂਦ ਵੀ ਭਗਤ ਸਾਹਿਬਾਨ ਦੀ ਵਿਚਾਰਧਾਰਕ ਸਾਂਝ ਸੀ। ਭਗਤ ਸਾਹਿਬਾਨ ਬਾਰੇ ਸੰਖੇਪ ਜਾਣਕਾਰੀ ਹੇਠ ਲਿਖੇ ਅਨੁਸਾਰ ਹੈ:-

**੧. ਭਗਤ ਕਬੀਰ ਜੀ:-** ਭਗਤ ਕਬੀਰ ਜੀ ਦਾ ਜਨਮ ੧੩੯੮ ਈ. ਨੂੰ ਬਨਾਰਸ ਵਿਖੇ ਹੋਇਆ। ਆਪ ਜੀ ਦੇ ਪਿਤਾ ਨੀਰੂ ਜੀ ਤੇ ਮਾਤਾ ਦਾ ਨਾਮ ਨੀਮਾ ਜੀ ਸੀ। ਭਗਤ ਜੀ ਆਪਣਾ ਜੱਦੀ-ਪੁਸ਼ਤੀ ਕਿੱਤਾ ਕਰਨ ਲੱਗ ਪਏ। ਵੱਡੇ ਹੋਣ 'ਤੇ ਭਗਤ ਜੀ ਦਾ ਵਿਆਹ ਲੋਈ ਜੀ ਨਾਲ ਕਰ ਦਿੱਤਾ। ਭਗਤ ਜੀ ਦਾ ਇਕ ਬੇਟਾ ਕਮਾਲਾ ਤੇ ਇਕ ਬੇਟੀ ਕਮਾਲੀ ਸੀ। ਮਗਹਰ ਵਿਚ ੧੫੧੮ ਈ. ਨੂੰ ਭਗਤ ਜੀ ੧੨੦ ਵਰ੍ਹੇ ਦੀ ਉਮਰ ਭੋਗ ਪ੍ਰਲੋਕ ਗਮਨ ਕਰ ਗਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ ਕਬੀਰ ਜੀ ਦੀ ਬਾਣੀ ਦਰਜ ਕੀਤੀ ਜੋ ਕਿ ੧੭ ਰਾਗਾਂ ਵਿਚ ਦਰਜ ਹੈ। ਕੁੱਲ ੨੯੫ ਸ਼ਬਦ ਅਤੇ ੨੩੮ ਸਲੋਕ ਹਨ

**੨. ਭਗਤ ਨਾਮਦੇਵ ਜੀ:-** ਭਗਤ ਨਾਮਦੇਵ ਜੀ ਦਾ ਜਨਮ ੧੨੭੦ ਈ. ਨੂੰ ਦੇ ਪਿੰਡ ਨਰਸੀ ਬਾਮਣੀ, ਜ਼ਿਲ੍ਹਾ ਸਿਤਾਰਾ, ਮਹਾਂਰਾਸ਼ਟਰ ਵਿਖੇ ਪਿਤਾ ਦਾਮਾ ਸੇਠ ਜੀ ਦੇ ਘਰ, ਮਾਤਾ ਗੌਨਾ ਬਾਈ ਜੀ ਦੀ ਕੁੱਖੋਂ ਹੋਇਆ। ਭਗਤ ਨਾਮਦੇਵ ਜੀ ਆਪਣਾ ਜੱਦੀ-ਪੁਸ਼ਤੀ ਕਿੱਤਾ ਕਰਦੇ ਸਨ। ਆਪ ਜੀ ਦਾ ਵਿਆਹ ਰਾਜਾਬਾਈ ਜੀ ਨਾਲ ਹੋਇਆ। ਭਗਤ ਨਾਮਦੇਵ ਜੀ ਦੇ ੪ ਪੁੱਤਰ- ਨਾਰਾਇਨ, ਵਿਠੁਲ, ਮਹਾਂਦੇਵ, ਗੋਬਿੰਦ ਅਤੇ ਇਕ ਪੁੱਤਰੀ ਜਿਸ ਦਾ ਨਾਮ ਲਿੰਬਾਬਾਈ ਸੀ। ਭਗਤ ਨਾਮਦੇਵ ਜੀ ਭਗਤ ਕਬੀਰ ਜੀ ਦੇ ਸਮਕਾਲੀ ਸਨ। ਭਗਤ ਜੀ ਕਾਫੀ ਸਮਾਂ ਪੁੰਡਰਪੁਰ ਜ਼ਿਲ੍ਹਾ

ਸੋਲਾਪੁਰ ਵਿਚ ਰਹੇ। ਅੰਤ ਭਗਤ ਨਾਮਦੇਵ ਜੀ ਪਿੰਡ ਘੁਮਾਣ ਵਿਚ ੧੮ ਸਾਲ ਰਹੇ। ੧੩੫੦ ਈ. ਵਿਚ ੮੦ ਸਾਲ ਦੀ ਉਮਰ ਭੋਗ ਕੇ ਗੁਰਦਾਸਪੁਰ ਦੇ ਪਿੰਡ ਘੁਮਾਣ ਵਿਚ ਸਰੀਰ ਤਿਆਗ ਗਏ। ਇਨ੍ਹਾਂ ਨੇ ਪ੍ਰਭੂ ਨੂੰ ਬੀਠਲ ਨਾਮ ਕਰਕੇ ਜਾਣਿਆ। ਭਗਤ ਜੀ ਦੇ ਕੁੱਲ ੬੧ ਸ਼ਬਦ ਹਨ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੧੮ ਰਾਗਾਂ ਵਿਚ ਦਰਜ ਹਨ।

**੩. ਭਗਤ ਰਵਿਦਾਸ ਜੀ:-** ਭਗਤ ਰਵਿਦਾਸ ਜੀ ਦਾ ਜਨਮ ਕੱਤਕ ਦੀ ਪੂਰਨਮਾਸ਼ੀ ਸੰਮਤ ੧੪੩੩ (੧੩੭੬ ਈ.) ਨੂੰ ਬਨਾਰਸ ਦੇ ਨੇੜੇ ਸੀਰਗੋਵਰਧਨ ਪਿੰਡ ਵਿਚ ਪਿਤਾ ਸੰਤੋਖ ਦਾਸ ਜੀ ਦੇ ਘਰ, ਮਾਤਾ ਕਲਸੀ ਦੇਵੀ ਜੀ ਦੀ ਕੁੱਖੋਂ ਹੋਇਆ। ਅਖੌਤੀ ਚਮਾਰ ਜਾਤੀ ਨਾਲ ਸੰਬੰਧਿਤ ਹੋਣ ਕਰਕੇ ਆਪ ਜੀ ਪਿਤਾ ਪੁਰਖੀ ਕਿੱਤਾ ਜੁੱਤੀਆਂ ਗੰਢਣ ਦੀ ਕਿਰਤ ਕਰਦੇ ਸਨ। ਭਗਤ ਜੀ ਦਾ ਵਿਆਹ ਲੋਨਾ ਜੀ ਨਾਲ ਹੋਇਆ। ਭਗਤ ਜੀ ੧੫੧ ਸਾਲ ਦੀ ਉਮਰ ਭੋਗ ਕੇ ੧੫੨੭ ਈ. ਨੂੰ ਬਨਾਰਸ ਵਿਚ ਪ੍ਰਲੋਕ ਸਿਧਾਰ ਗਏ। ਪਾਵਨ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਜੀ ਦੇ ੧੬ ਰਾਗਾਂ ਵਿਚ ੪੦ ਸ਼ਬਦ ਹਨ।

**੪. ਭਗਤ ਤ੍ਰਿਲੋਚਨ ਜੀ:-** ਭਗਤ ਤ੍ਰਿਲੋਚਨ ਜੀ ਦਾ ਜਨਮ ੧੨੬੭ ਈ. ਨੂੰ ਮਹਾਂਰਾਸ਼ਟਰ ਪ੍ਰਾਂਤ ਦੇ ਸੋਲਾਪੁਰ ਇਲਾਕੇ ਨੇੜੇ ਪਿੰਡ ਬਾਰਸੀ ਵਿਖੇ ਹੋਇਆ। ਭਗਤ ਨਾਮਦੇਵ ਜੀ ਰਾਹੀਂ ਭਗਤੀ ਮਾਰਗ ਧਾਰਨ ਕੀਤਾ। ਭਗਤ ਜੀ ੬੮ ਸਾਲ ਦੀ ਉਮਰ ਭੋਗ ਕੇ ੧੩੩੫ ਈ. ਵਿਚ ਪ੍ਰਲੋਕ ਸਿਧਾਰ ਗਏ। ਪਾਵਨ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ ਜੀ ਦੇ ੪ ਸ਼ਬਦ ਦਰਜ ਕੀਤੇ। ਇਕ ਸਿਰੀਰਾਗੁ ਵਿਚ, ਦੋ ਗੂਜਰੀ ਰਾਗੁ ਵਿਚ ਅਤੇ ਇਕ ਧਨਾਸਰੀ ਰਾਗੁ ਵਿਚ ਦਰਜ ਹੈ।

**੫. ਭਗਤ ਸ਼ੇਖ ਫਰੀਦ ਜੀ:-** ਭਗਤ ਸ਼ੇਖ ਫਰੀਦ ਜੀ ਦਾ ਜਨਮ ੧੧੭੩ ਈ. ਪਿੰਡ ਕੋਠੀਵਾਲ (ਖੋਤਵਾਲ) ਮੁਲਤਾਨ ਵਿਖੇ ਪਿਤਾ ਸ਼ੇਖ ਜ਼ਮਾਲਦੀਨ ਸੁਲੈਮਾਨ ਦੇ ਗ੍ਰਿਹ ਵਿਖੇ ਮਾਤਾ ਕੁਰਸਮ ਜੀ ਦੀ ਕੁੱਖੋਂ ਹੋਇਆ। ਭਗਤ ਜੀ ਅਰਬੀ ਤੇ ਫ਼ਾਰਸੀ ਦੇ ਵਿਦਵਾਨ ਸਨ। ਮਿੱਠ-ਬੋਲੜੇ ਸੁਭਾਅ ਦੇ ਹੋਣ ਕਰਕੇ ਖਵਾਜ਼ਾ ਕੁਤਬਦੀਨ ਬਖਤਿਆਰ ਕਾਕੀ ਜੀ ਨੇ ਆਪ ਜੀ ਦੇ ਨਾਮ ਨਾਲ 'ਸ਼ਕਰਗੰਜ' ਸ਼ਬਦ ਜੋੜ ਦਿੱਤਾ। ਆਪ ਜੀ ਦੀਆਂ- ਬੀਬੀ ਹਜਬਰਾ, ਬੀਬੀ ਸਾਰਦਾ, ਬੀਬੀ ਸਕਰ ਜੀ ਤਿੰਨ ਬੇਗਮਾਂ ਸਨ। ਭਗਤ ਸ਼ੇਖ਼ ਫਰੀਦ ਜੀ ਸੂਫੀਆਂ ਦੇ ਚਿਸ਼ਤੀ ਮਤ ਨਾਲ ਸੰਬੰਧਿਤ ਸਨ। ਭਗਤ ਸ਼ੇਖ਼ ਫਰੀਦ ਜੀ ਦੇ ਪੰਜ ਪੁੱਤਰ- ੧. ਬਦਰੁਦੀਨ ਸੁਲੇਮਾਨ ੨. ਅਬਦੁੱਲਾ ੩. ਬਹਾਉਦੀਨ ੩. ਯਕੂਬ ੫. ਨਿਜ਼ਾਮਦੀਨ ਸਨ। ਆਪ ਜੀ ਦੀਆਂ ਤਿੰਨ ਧੀਆਂ ਵੀ ਸਨ। ਆਪ ਸ਼ੇਖ ਫਰੀਦ ਜੀ ਸ਼ਕਰਗੰਜ਼ ਜੀ ੯੩ ਸਾਲ ਦੀ ਉਮਰ ਭੋਗ ਕੇ ੧੨੬੬ ਈ. ਨੂੰ ਪਾਕ ਪਟਨ ਵਿਚ ਪ੍ਰਲੋਕ ਸਿਧਾਰ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ

ਭਗਤ ਸ਼ੇਖ ਫਰੀਦ ਜੀ ਦੇ ਚਾਰ ਸ਼ਬਦ, ਦੋ ਰਾਗੁ ਆਸਾ ਵਿਚ ਤੇ ਦੋ ਰਾਗੁ ਸੂਹੀ ਵਿਚ ੧੧੨ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ।

**੬. ਭਗਤ ਬੇਣੀ ਜੀ:-** ਭਗਤ ਬੇਣੀ ਜੀ ਦਾ ਜਨਮ ਮੱਧ ਪ੍ਰਦੇਸ਼ ਦੇ ਆਬਦੀ ਪਿੰਡ ਵਿਚ ੧੫-੧੬ ਸਦੀ ਦੇ ਮਧ ਵਿਚ ਹੋਇਆ। ਭਗਤ ਬੇਣੀ ਜੀ ਦੇ ਜੀਵਨ ਬਾਰੇ ਜਾਣਕਾਰੀ ਨਹੀਂ ਮਿਲਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਬੇਣੀ ਜੀ ਦੇ ਤਿੰਨ ਸ਼ਬਦ ਦਰਜ ਹਨ। ਇਕ ਸਿਰੀਰਾਗੁ ਵਿਚ, ਇਕ ਰਾਮਕਲੀ ਰਾਗੁ ਵਿਚ ਅਤੇ ਇਕ ਪ੍ਰਭਾਤੀ ਰਾਗੁ ਵਿਚ ਦਰਜ ਹੈ।

**੭. ਭਗਤ ਧੰਨਾ ਜੀ:-** ਭਗਤ ਧੰਨਾ ਜੀ ਦਾ ਜਨਮ ੧੪੧੫ ਈ. ਨੂੰ ਟਾਂਕ ਇਲਾਕੇ ਦੇ ਪਿੰਡ ਧੂਆਨ, (ਧੂਆਂ ਕਲਾਂ) ਰਾਜਸਥਾਨ ਵਿਖੇ ਇਕ ਜੱਟ ਪਰਿਵਾਰ ਵਿਚ ਹੋਇਆ। ਭਗਤ ਜੀ ਦੇ ਜੀਵਨ ਬਾਰੇ ਇਤਿਹਾਸ ਤੋਂ ਕੋਈ ਬਹੁਤੀ ਜਾਣਕਾਰੀ ਨਹੀਂ ਮਿਲਦੀ। ਭਗਤ ਧੰਨਾ ਜੀ ੬੦ ਸਾਲ ਦੀ ਉਮਰ ਭੋਗ ਕੇ ੧੪੭੫ ਈ. ਨੂੰ ਪ੍ਰਲੋਕ ਸਿਧਾਰ ਗਏ। ਪਾਵਨ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਧੰਨਾ ਜੀ ਦੇ ਪੰਚਮ ਪਾਤਿਸ਼ਾਹ ਜੀ ਨੇ ੩ ਸ਼ਬਦ ਦਰਜ ਕੀਤੇ।

**੮. ਭਗਤ ਜੈਦੇਵ ਜੀ:-** ਭਗਤ ਜੈਦੇਵ ਜੀ ਦਾ ਜਨਮ ੧੨੦੧ ਈ. ਨੂੰ ਬੰਗਾਲ ਦੇ ਜ਼ਿਲ੍ਹਾ ਵੀਰ ਭੂਮਿ ਨਗਰ ਕੇਂਦੂਲੀ (ਕਿੰਦੂ ਬਿੱਲ) ਵਿਖੇ ਪਿਤਾ ਸ੍ਰੀ ਭੋਜ ਦੇਵ ਜੀ ਦੇ ਗ੍ਰਿਹ ਮਾਤਾ ਬਾਸ ਦੇਵੀ (ਰਾਮਾ ਦੇਵੀ) ਜੀ ਦੀ ਕੁੱਖੋਂ ਹੋਇਆ। ਭਗਤ ਜੀ ਦੇ ਮਾਤਾ ਪਿਤਾ ਛੋਟੀ ਉਮਰ ਵਿਚ ਹੀ ਪ੍ਰਲੋਕ ਸਿਧਾਰ ਗਏ ਸਨ। ਭਗਤ ਜੈਦੇਵ ਜੀ ਦਾ ਵਿਆਹ ਜਗਨਨਾਥ ਪੁਰੀ ਦੇ ਨਿਵਾਸੀ ਬ੍ਰਾਹਮਣ ਸੁਦੇਵ ਜੀ ਦੀ ਸਪੁੱਤਰੀ ਪਦਮਾਵਤੀ ਜੀ ਨਾਲ ਹੋਇਆ। ਭਗਤ ਜੈਦੇਵ ਜੀ ਨੇ ਉਮਰ ਦਾ ਬਹੁਤਾ ਹਿੱਸਾ ਬੰਗਾਲ ਦੇ ਰਾਜਾ ਲਛਮਨ ਸੈਨ ਕੋਲ ਬਿਤਾਇਆ। ਅਖੀਰ ਆਪਣੇ ਨਗਰ ਕਿੰਦੂ ਬਿੱਲ ਆਣ ਨਿਵਾਸ ਕੀਤਾ, ਜਿੱਥੇ ਕਿ ਆਪ ੭੨ ਸਾਲ ਦੀ ਉਮਰ ਭੋਗ ਕੇ ੧੨੭੩ ਈ. ਨੂੰ ਪ੍ਰਲੋਕ ਸਿਧਾਰ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਜੀ ਦੇ ੨ ਸ਼ਬਦ, ਇਕ ਰਾਗੁ ਗੂਜਰੀ ਅਤੇ ਇਕ ਰਾਗੁ ਮਾਰੂ ਵਿਚ ਹੈ।

**੯. ਭਗਤ ਭੀਖਨ ਜੀ:-** ਭਗਤ ਭੀਖਨ ਜੀ ਦਾ ਜਨਮ ੧੪੮੦ ਈ. ਨੂੰ ਲ਼ਖਨਊ ਦੇ ਇਲਾਕੇ ਦੇ ਪਿੰਡ ਕਾਕੋਰੀ ਵਿਚ ਹੋਇਆ। ਭਗਤ ਭੀਖਨ ਜੀ ਇਕ ਵੱਡੇ ਵਿਦਵਾਨ ਅਤੇ ਇਕ ਉੱਘੇ ਸੂਫੀ ਦਰਵੇਸ਼ ਸਨ। ਭਗਤ ਭੀਖਨ ਜੀ ੯੩ ਸਾਲ ਦੀ ਉਮਰ ਭੋਗ ਕੇ ੧੫੭੩ ਈ. ਨੂੰ ਪ੍ਰਲੋਕ ਸਿਧਾਰ ਗਏ। ਭਗਤ ਭੀਖਨ ਜੀ ਦੇ ਦੋ ਸ਼ਬਦ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ ਜੋ ਕਿ ਰਾਗੁ ਸੋਰਠਿ ਵਿਚ ਹਨ।

**੧੦. ਭਗਤ ਸਧਨਾ ਜੀ:-** ਭਗਤ ਸਧਨਾ ਜੀ ਦਾ ਜਨਮ ੧੧੮੦ ਈ. (ਸੰਮਤ ੧੨੨੩) ਨੂੰ ਨਗਰ ਸੇਹਵਾਨ (ਸਹਿਵਾਨ) ਸਿੰਧ ਵਿਖੇ ਹੋਇਆ। ਭਗਤ ਜੀ ਨੂੰ ਆਤਮਗਿਆਨੀਆਂ ਦੀ ਸੰਗਤ ਕਰਕੇ ਆਤਮ ਗਿਆਨ ਦੀ ਪ੍ਰਾਪਤੀ ਹੋਈ। ਭਗਤ

ਜੀ ਦੇ ਜੀਵਨ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਸਧਨਾ ਜੀ ਦਾ ਇਕ ਸ਼ਬਦ ਹੈ ਜੋ ਰਾਗੁ ਬਿਲਾਵਲੁ ਵਿਚ ਹੈ।

**੧੧. ਭਗਤ ਸੈਣ ਜੀ:-** ਭਗਤ ਸੈਣ ਜੀ ਦਾ ਜਨਮ ਮੱਧ ਪ੍ਰਦੇਸ਼ ਦੇ ਰੀਵਾ ਜ਼ਿਲ੍ਹੇ ਦੇ ਨਗਰ ਬਾਧਵਗੜ੍ਹ ਵਿਚ ੧੩੯੦ ਈ. (ਸੰਮਤ ੧੪੫੭) ਨੂੰ ਪਿਤਾ ਮੁਕੰਦ ਰਾਏ ਜੀ ਦੇ ਗ੍ਰਿਹ ਵਿਖੇ ਮਾਤਾ ਜੀਵਨੀ ਜੀ ਦੀ ਕੁੱਖੋਂ ਹੋਇਆ। ਕੁਝ ਵਿਦਵਾਨ ਭਗਤ ਜੀ ਦਾ ਜਨਮ ਨਗਰ ਪਿੰਡ ਸੋਹਲ ਠੱਠੀਆਂ ਜ਼ਿਲ੍ਹਾ ਅੰਮ੍ਰਿਤਸਰ ਦਾ ਮੰਨਦੇ ਹਨ। ਭਗਤ ਜੀ ਨਾਈ ਬਰਾਦਰੀ ਨਾਲ ਸੰਬੰਧ ਰੱਖਦੇ ਸਨ। ਭਗਤ ਸੈਣ ਜੀ ੫੦ ਸਾਲ ਦੀ ਉਮਰ ਭੋਗ ਕੇ ੧੪੪੦ ਈ. ਪ੍ਰਲੋਕ ਸਿਧਾਰ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਸੈਣ ਜੀ ਦਾ ਇਕ ਸ਼ਬਦ ਰਾਗੁ ਧਨਾਸਰੀ ਵਿਚ ਦਰਜ ਹੈ।

**੧੨. ਭਗਤ ਪੀਪਾ ਜੀ:-** ਭਗਤ ਪੀਪਾ ਜੀ ਦਾ ਜਨਮ ਰਾਜਸਥਾਨ ਦੇ ਪਿੰਡ ਗਗਨੌਰ, ਨਗਰ ਕੋਟ ਦੇ ਨਜ਼ਦੀਕ ੧੪੨੬ ਈ. ਨੂੰ ਰਾਜਘਰਾਣੇ ਵਿਚ ਹੋਇਆ। ਭਗਤ ਜੀ ਦਾ ਵਿਆਹ ਸੀਤਾ ਰਾਣੀ ਨਾਲ ਹੋਇਆ। ਭਗਤ ਪੀਪਾ ਜੀ ੧੩੬ ਸਾਲ ਦੀ ਉਮਰ ਭੋਗ ਕੇ ੧੫੮੨ ਈ. ਨੂੰ ਪ੍ਰਲੋਕ ਸਿਧਾਰ ਗਏ। ਭਗਤ ਪੀਪਾ ਜੀ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਧਨਾਸਰੀ ਰਾਗੁ 'ਚ ਦਰਜ ਹੈ।

**੧੩. ਭਗਤ ਰਾਮਾਨੰਦ ਜੀ:-** ਭਗਤ ਰਾਮਾਨੰਦ ਜੀ ਦਾ ਜਨਮ ੧੩੬੬ ਈ. ਨੂੰ ਪ੍ਰਯਾਗ ਵਿਚ ਹੋਇਆ। ਪਿਤਾ ਜੀ ਦਾ ਨਾਮ ਭੂਰਿ ਕਰਮਾ ਜੀ ਸੀ ਜੋ ਕਿ ਗੌੜ ਬ੍ਰਾਹਮਣ ਜਾਤ ਨਾਲ ਸੰਬੰਧ ਰੱਖਦੇ ਸਨ ਅਤੇ ਮਾਤਾ ਸੁਸ਼ੀਲਾ ਜੀ ਸਨ। ਆਪ ਜੀ ਦੇ ਜੀਵਨ ਬਾਰੇ ਬਹੁਤ ਘੱਟ ਜਾਣਕਾਰੀ ਮਿਲਦੀ ਹੈ। ਭਗਤ ਜੀ ੧੦੧ ਸਾਲ ਦੀ ਉਮਰ ਭੋਗ ਕੇ ੧੪੬੭ ਈ. ਨੂੰ ਬਨਾਰਸ ਗੰਗਾ ਦੇ ਕਿਨਾਰੇ ਪੰਜਾਸ ਘਾਟ 'ਤੇ ਪ੍ਰਲੋਕ ਸਿਧਾਰ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਜੀ ਦਾ ਇਕ ਸ਼ਬਦ ਬਸੰਤ ਰਾਗ ਵਿਚ ਦਰਜ ਹੈ।

**੧੪. ਭਗਤ ਪਰਮਾਨੰਦ ਜੀ:-** ਭਗਤ ਪਰਮਾਨੰਦ ਜੀ ਦਾ ਜਨਮ ੧੪੮੩ ਈ. ਨੂੰ ਪਿੰਡ ਬਾਰਸੀ, ਜ਼ਿਲ੍ਹਾ ਸੋਲਾਪੁਰ, ਮਹਾਂਰਾਸ਼ਟਰ ਵਿਖੇ ਹੋਇਆ। ਭਗਤ ਜੀ ਉੱਘੇ ਭਗਤ ਤੇ ਮਹਾਂਤਿਆਗੀ ਸਨ। ਭਗਤ ਪਰਮਾਨੰਦ ਜੀ ੧੧੦ ਸਾਲ ਦੀ ਉਮਰ ਭੋਗ ਕੇ ੧੫੯੩ ਈ. ਨੂੰ ਪ੍ਰਲੋਕ ਸਿਧਾਰ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਪਰਮਾਨੰਦ ਜੀ ਦਾ ਕੇਵਲ ਇਕ ਸ਼ਬਦ ਹੈ ਜੋ ਕਿ ਸਾਰੰਗ ਰਾਗੁ ਵਿਚ ਹੈ।

**੧੫. ਭਗਤ ਸੂਰਦਾਸ ਜੀ:-** ਭਗਤ ਸੂਰਦਾਸ ਜੀ ਦਾ ਜਨਮ ਕਾਂਸ਼ੀ ਨਜ਼ਦੀਕ ਹੋਇਆ। ਬਚਪਨ ਦਾ ਨਾਮ ਮਦਨ ਮੋਹਨ ਸੀ। ਭਗਤ ਜੀ ਬ੍ਰਾਹਮਣ ਜਾਤੀ ਨਾਲ ਸੰਬੰਧ ਰੱਖਦੇ ਸਨ। ਆਪ ਜੀ ਸੰਸਕ੍ਰਿਤ ਅਤੇ ਫ਼ਾਰਸੀ ਦੇ ਉੱਘੇ ਵਿਦਵਾਨ ਸਨ ਅਤੇ ਅਵਧ ਦੇ ਇਲਾਕੇ ਵਿਚ ਅਕਬਰ ਦੇ ਅਹਿਲਕਾਰ ਸਨ। ਅੱਖਾਂ ਦੀ ਜੋਤ ਚਲੇ ਜਾਣ ਕਾਰਨ ਭਗਤ ਜੀ ਸੂਰਦਾਸ ਜੀ ਦੇ ਨਾਮ ਨਾਲ ਪ੍ਰਸਿੱਧ ਹੋਏ। ਭਗਤ ਜੀ ਦੇ ਪਿਤਾ

ਰੈਦਾਸ ਜੀ ਸੰਸਕ੍ਰਿਤ ਤੇ ਫ਼ਾਰਸੀ ਦੇ ਪ੍ਰਸਿੱਧ ਵਿਦਵਾਨ ਸਨ। ਭਗਤ ਸੂਰਦਾਸ ਜੀ ਦੇ ਜੀਵਨ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਭਗਤ ਜੀ ਨੇ ਆਪਣੀ ਬਾਕੀ ਉਮਰ ਪ੍ਰਭੂ-ਭਗਤੀ ਵਿਚ ਹੀ ਬਤੀਤ ਕੀਤੀ ਤੇ ਅੰਤ ਕਾਂਸ਼ੀ ਵਿਚ ਹੀ ਪ੍ਰਲੋਕ ਸਿਧਾਰ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਜੀ ਦੀ ਸਾਰੰਗ ਰਾਗੁ ਵਿਚ ਕੇਵਲ ਇਕ ਪੰਕਤੀ ਦਰਜ ਹੈ।

**ਭੱਟ ਬਾਣੀਕਾਰ:-** ਭੱਟ ਸ਼ਬਦ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਇਹ ਸ਼ਬਦ ਉਨ੍ਹਾਂ ਲੋਕਾਂ ਲਈ ਵਰਤਿਆ ਜਾਂਦਾ ਸੀ ਜੋ ਕਿ ਰਾਜਿਆਂ ਜਾਂ ਉੱਚ ਵਰਗ ਦੇ ਲੋਕਾਂ ਦੀ ਮਹਿਮਾ ਵਿਚ ਵਾਰਾਂ ਰਚ ਕੇ ਸੁਣਾਉਂਦੇ ਸਨ ਅਤੇ ਉਹਨਾਂ ਤੋਂ ਇਨਾਮ ਆਦਿ ਵੀ ਲੈਂਦੇ ਸਨ ਤੇ ਉਨ੍ਹਾਂ ਦੇ ਜੀਵਨ ਤੇ ਪਰਿਵਾਰ ਦਾ ਬਿਉਰਾ ਤਿਆਰ ਕਰਕੇ ਵਹੀਆਂ ਦੇ ਰੂਪ ਵਿਚ ਰੱਖਦੇ ਸਨ। ਇਹ ਆਪਣੇ ਆਪ ਨੂੰ ਕੌਸ਼ਿਸ਼ ਰਿਸ਼ੀ ਦੀ ਸੰਤਾਨ ਮੰਨਦੇ ਸਨ। ਸਰਸਵਤੀ ਦੇ ਕੰਢੇ ਤੇ ਰਹਿਣ ਕਾਰਨ ਇਹ ਸਾਰਸੁਤ ਬ੍ਰਾਹਮਣ ਅਖਵਾਉਂਦੇ ਸਨ। ਭਾਈ ਕਾਨ੍ਹ ਸਿੰਘ ਜੀ 'ਨਾਭਾ' ਅਨੁਸਾਰ ਭੱਟ ਸ਼ਬਦ ਤੋਂ ਭਾਵ 'ਜਸ ਗਾਉਣ ਜਾਂ ਕਿਸੇ ਦੀ ਸੋਭਾ ਗਾਇਨ ਕਰਕੇ ਆਪਣੀ ਜੀਵਕਾ ਕਮਾਉਣ ਵਾਲੇ ਤੋਂ ਹੈ।' ਭੱਟ ਬਾਣੀਕਾਰ ਪੰਜ ਗੁਰੂ ਸਾਹਿਬਾਨ ਜੀ ਦੀ ਮਹਿਮਾ ਵਿਚ ਬਾਣੀ ਰਚ ਕੇ ਉਸਤਤ ਕਰਨ ਵਾਲੇ ਬ੍ਰਾਹਮਣ ਕਵੀ ਸਨ।

**੧. ਭੱਟ ਕਲ੍ਹ (ਕਲਸਹਾਰ) ਜੀ:-** ਭੱਟ ਕਲ੍ਹ (ਕਲਸਹਾਰ) ਜੀ ਭੱਟ ਚੌਖਾ ਜੀ ਦੇ ਸਪੁੱਤਰ ਸਨ ਅਤੇ ਭੱਟ ਗਯੰਦ ਜੀ ਦੇ ਭਰਾ ਸਨ। ਭੱਟ ਕਲ੍ਹ ਜੀ ਨੇ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਵਿਚ ੧੦ ਸਵਈਏ, ਦੂਸਰੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਸਤਤ ਵਿਚ ੧੦ ਸਵਈਏ, ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਵਿਚ ੯ ਸਵਈਏ, ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਦੀ ਮਹਿਮਾ ਵਿਚ ੧੩ ਸਵਈਏ ਅਤੇ ਸ਼ਹੀਦਾਂ ਦੇ ਸਿਰਤਾਜ ਪੰਜਵੀਂ ਪਾਤਿਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਮਹਿਮਾ ਵਿਚ ੧੨ ਸਵਈਆਂ ਦੀ ਰਚਨਾ ਕੀਤੀ।

**੨. ਭੱਟ ਜਲ੍ਹ (ਜਾਲਪ) ਜੀ:-** ਭੱਟ ਜਲ੍ਹ (ਜਾਲਪ) ਜੀ ਭੱਟ ਭਿੱਖਾ ਜੀ ਦੇ ਬੇਟੇ ਸਨ। ਭੱਟ ਜਲ੍ਹ (ਜਾਲਪ) ਜੀ ਭੱਟ ਮਥਰਾ ਜੀ ਤੇ ਭੱਟ ਕੀਰਤ ਜੀ ਦੇ ਭਰਾ ਸਨ। ਭੱਟ ਜਲ੍ਹ (ਜਾਲਪ) ਜੀ ਨੇ ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਕਰਦਿਆਂ ਹੋਇਆਂ ੫ ਸਵਈਆਂ ਦੀ ਰਚਨਾ ਕੀਤੀ।

**੩. ਭੱਟ ਕੀਰਤ ਜੀ:-** ਭੱਟ ਕੀਰਤ ਜੀ ਭੱਟ ਭਿਖਾ ਜੀ ਦੇ ਬੇਟੇ ਸਨ। ਭੱਟ ਕੀਰਤ ਜੀ ਨੇ ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਵਿਚ ੪ ਸਵਈਏ ਅਤੇ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਦੀ ਉਪਮਾ ਵਿਚ ੪ ਸਵਈਆਂ ਦੀ ਰਚਨਾ ਕੀਤੀ।

**੪. ਭੱਟ ਭਿੱਖਾ ਜੀ:–** ਭੱਟ ਭਿੱਖਾ ਜੀ ਭੱਟ ਰਈਆ ਜੀ ਦੇ ਸਪੁੱਤਰ ਸਨ। ਆਪ ਭੱਟਾਂ ਦੇ ਮੋਹਰੀ ਸਨ। ਭੱਟ ਜਾਲਪ ਜੀ, ਭੱਟ ਮਥਰਾ ਜੀ ਅਤੇ ਭੱਟ ਕੀਰਤ ਜੀ ਇਨ੍ਹਾਂ ਦੇ ਸਪੁੱਤਰ ਸਨ। ਭੱਟ ਭਿੱਖਾ ਜੀ ਨੇ ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਵਿਚ ੨ ਸਵਈਆਂ ਦਾ ਉਚਾਰਣ ਕੀਤਾ।

**੫. ਭੱਟ ਨਲ੍ ਜੀ:–** ਭੱਟ ਨਲ੍ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਉਪਮਾ ਕਰਦਿਆਂ ਹੋਇਆਂ ੧੬ ਸਵਈਆਂ ਦੀ ਰਚਨਾ ਕੀਤੀ।

**੬. ਭੱਟ ਗਯੰਦ ਜੀ:–** ਭੱਟ ਗਯੰਦ ਜੀ ਭੱਟ ਭਿੱਖਾ ਜੀ ਦੇ ਭਰਾ, ਭੱਟ ਚੌਖਾ ਜੀ ਦੇ ਸਪੁੱਤਰ ਸਨ। ਆਪ ਭੱਟ ਕਲ੍ (ਕਲਸਹਾਰ) ਜੀ ਦੇ ਛੋਟੇ ਭਰਾ ਸਨ। ਭੱਟ ਗਯੰਦ ਜੀ ਨੇ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਮਹਿਮਾ ਕਰਦਿਆਂ ੧੩ ਸਵਈਆਂ ਦੀ ਰਚਨਾਂ ਕੀਤੀ।

**੭. ਭੱਟ ਮਥੁਰਾ ਜੀ:–** ਭੱਟ ਮਥਰਾ ਜੀ ਭੱਟ ਭਿਖਾ ਜੀ ਦੇ ਸਪੁੱਤਰ ਸਨ। ਭੱਟ ਮਥਰਾ ਜੀ ਨੇ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਮਹਿਮਾ ਕਰਦਿਆਂ ਹੋਇਆਂ ੭ ਸਵਈਆਂ ਦੀ ਅਤੇ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਪਮਾ ਕਰਦਿਆਂ ਹੋਇਆਂ ੭ ਸਵਈਆਂ ਦੀ ਰਚਨਾ ਕੀਤੀ।

**੮. ਭੱਟ ਬਲ੍ ਜੀ:–** ਭੱਟ ਬਲ੍ ਜੀ ਭੱਟ ਭਿੱਖਾ ਜੀ ਦੇ ਭਰਾ, ਭੱਟ ਤੋਖੇ ਜੀ ਦੇ ਸਪੁੱਤਰ ਸਨ। ਭੱਟ ਬਲ੍ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਮਹਿਮਾ ਕਰਦਿਆਂ ਹੋਇਆਂ ੫ ਸਵਈਆਂ ਦੀ ਰਚਨਾ ਕੀਤੀ।

**੯. ਭੱਟ ਸਲ੍ ਜੀ:–** ਭੱਟ ਸਲ੍ ਜੀ ਭੱਟ ਭਿੱਖੇ ਦੇ ਛੋਟੇ ਭਰਾ ਭੱਟ ਸੇਖੇ ਜੀ ਦੇ ਬੇਟੇ ਤੇ ਭੱਟ ਭਲ੍ ਜੀ ਦੇ ਭਰਾ ਸਨ। ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਵਿਚ ਇਕ ਸਵਈਆ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਉਪਮਾ ਵਿਚ ੨ ਸਵਈਆਂ ਦੀ ਰਚਨਾ ਕੀਤੀ।

**੧੦. ਭੱਟ ਭਲ੍ ਜੀ:–** ਭੱਟ ਭਲ੍ ਜੀ ਭੱਟ ਭਿੱਖਾ ਜੀ ਦੇ ਭਤੀਜੇ ਸਨ ਤੇ ਭੱਟ ਸਲ੍ ਜੀ ਦੇ ਭਰਾ ਸਨ। ਭੱਟ ਭੱਲ੍ ਭੱਟ ਸੇਖੇ ਜੀ ਦੇ ਪੁੱਤਰ ਸਨ। ਇਨ੍ਹਾਂ ਨੇ ਇੱਕ ਸਵਈਆ ਸ੍ਰੀ ਗੁਰੂ ਅਮਰਦਾਸ ਜੀ ਦੀ ਉਸਤਿਤ ਵਿਚ ਉਚਾਰਣ ਕੀਤਾ।

**੧੧. ਭੱਟ ਹਰਿਬੰਸ ਜੀ:–** ਭੱਟ ਹਰਿਬੰਸ ਜੀ ਭੱਟ ਭਿੱਖਾ ਜੀ ਦੇ ਭਰਾ ਭੱਟ ਗੋਖਾ ਜੀ ਦੇ ਪੁੱਤਰ ਸਨ। ਭੱਟ ਹਰਿਬੰਸ ਜੀ ਨੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਹਿਮਾ ਵਿਚ ੨ ਸਵਈਆਂ ਦਾ ਉਚਾਰਨ ਕੀਤਾ।

**ਗੁਰੂ-ਘਰ ਦੇ ਗੁਰਸਿੱਖ ਬਾਣੀਕਾਰ:–** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਸਾਹਿਬਾਨ ਜੀ, ਭਗਤ ਸਾਹਿਬਾਨ ਤੇ ਭੱਟ ਸਾਹਿਬਾਨ ਤੋਂ ਇਲਾਵਾ ਗੁਰੂ ਘਰ ਦੇ ਗੁਰਸਿੱਖਾਂ ਦੀ ਬਾਣੀ ਵੀ ਦਰਜ ਹੈ।

**੧. ਰਾਇ ਬਲਵੰਡ ਜੀ:–** ਭਾਈ ਰਾਇ ਬਲਵੰਡ ਜੀ ਭਾਈ ਸਤਾ ਜੀ ਨਾਲ ਮਿਲ

ਕੇ ਗੁਰੂ-ਘਰ ਵਿਚ ਕੀਰਤਨ ਕਰਿਆ ਕਰਦੇ ਸਨ। ਇਨ੍ਹਾਂ ਨੇ ਗੁਰੂ ਘਰ ਦੀ ਉਸਤਤ ਵਿਚ ਰਾਮਕਲੀ ਰਾਗੁ ਵਿਚ ਵਾਰ ਉਚਾਰੀ। ਜੋ ਕਿ 'ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ' ਸਿਰਲੇਖ ਅਧੀਨ ਪੰਨਾ ੯੬੬-੯੬੮ ਉੱਪਰ ਦਰਜ ਹੈ। ਇਸ ਵਾਰ ਵਿਚ ਪਹਿਲੀਆਂ ੩ ਪਉੜੀਆਂ ਰਾਇ ਬਲਵੰਡ ਜੀ ਦੀਆਂ ਹਨ।

**੨. ਭਾਈ ਸਤਾ ਜੀ:-** ਭਾਈ ਸਤਾ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਰਾਇ ਬਲਵੰਡ ਨਾਲ ਮਿਲ ਕੇ ਕੀਰਤਨ ਕਰਿਆ ਕਰਦੇ ਸਨ। ਰਾਮਕਲੀ ਰਾਗੁ ਵਿਚ ਗੁਰੂ-ਘਰ ਦੀ ਉਸਤਤ ਕਰਦਿਆਂ 'ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ' ਦੀ ਰਚਨਾ ਕੀਤੀ। ਇਸ ਵਿਚ ਭਾਈ ਸਤਾ ਜੀ ਦੀਆਂ ਆਖਰੀ ੫ ਪਉੜੀਆਂ ਹਨ।

**੩. ਬਾਬਾ ਸੁੰਦਰ ਜੀ:-** ਬਾਬਾ ਸੁੰਦਰ ਜੀ ਦਾ ਜਨਮ ਬਾਬਾ ਅਨੰਦ ਜੀ ਦੇ ਘਰ ਗੋਇੰਦਵਾਲ ਸਾਹਿਬ, ਤਹਿਸੀਲ ਖਡੂਰ ਸਾਹਿਬ, ਜ਼ਿਲ੍ਹਾ ਤਰਨ ਤਾਰਨ ਵਿਖੇ ੧੫੬੦ ਈ. ਨੂੰ ਹੋਇਆ। ਬਾਬਾ ਸੁੰਦਰ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਰੀ ਜੀ ਦੇ ਪੋਤਰੇ ਸਨ। ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ-ਜੋਤਿ ਸਮਾਉਣ ਵੇਲੇ ਬਾਬਾ ਸੁੰਦਰ ਜੀ ਨੇ ਸੰਗਤਾਂ ਨੂੰ ਧੀਰਜ ਬੰਧਾਉਣ ਲਈ ਸਦੁ ਬਾਣੀ (੬ ਪਦਿਆਂ) ਦੀ ਰਚਨਾਂ ਕੀਤੀ। ਜੋ ਕਿ ਰਾਮਕਲੀ ਰਾਗੁ ਵਿਚ ਪੰਨਾ ੯੨੩-੨੪ 'ਤੇ ਦਰਜ ਹੈ।

**੪. ਮਰਦਾਨਾ ਜੀ:-** ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਿਕਟਵਰਤੀ ਵਿਸ਼ਵਾਸ-ਪਾਤਰ ਤੇ ਸਦਾ ਨਾਲ ਰਹਿਣ ਵਾਲੇ ਭਾਈ ਮਰਦਾਨਾ ਜੀ ੧੪੫੯ ਈ. ਨੂੰ ਮੀਰ ਬਦਰੇ ਜੀ ਮਿਰਾਸੀ ਦੇ ਘਰ ਮਾਈ ਲੱਖੋ ਜੀ ਦੀ ਕੁੱਖੋਂ ਤਲਵੰਡੀ ਰਾਇ ਭੋਇ ਦੀ ਜ਼ਿਲ੍ਹਾ ਸ਼ੇਖੂਪੁਰ (ਪਾਕਿਸਤਾਨ) ਵਿਚ ਜਨਮੇ। ਭਾਈ ਮਰਦਾਨਾ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਉਮਰ ਵਿਚ ੧੦ ਸਾਲ ਵੱਡੇ ਸਨ। ਭਾਈ ਮਰਦਾਨਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਕੀਰਤਨ ਕਰਨ ਸਮੇਂ ਰਬਾਬ ਵਜਾਇਆ ਕਰਦੇ ਸਨ।

ਭਾਈ ਮਰਦਾਨਾ ਜੀ ੧੫੩੪ ਈ. ਨੂੰ ਖੁਰਮ ਦਰਿਆ ਦੇ ਕੰਢੇ (ਅਫਗਾਨਿਸਤਾਨ) ਵਿਚ ਪ੍ਰਲੋਕ ਸਿਧਾਰ ਗਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਹਾਗੜੇ ਕੀ ਵਾਰ ਵਿਚ ਮਰਦਾਨਾ ਸਿਰਲੇਖ ਅਧੀਨ ੩ ਸਲੋਕ ਪੰਨਾ ੫੩੩ ਉਪਰ ਦਰਜ ਹਨ।



# ਗੁਰਬਾਣੀ ਸਿਧਾਂਤਾਂ ਅਨੁਸਾਰ ਸ਼ਬਦ-ਵਿਚਾਰ

*-ਸ. ਕਰਮ ਸਿੰਘ**

ਪਿਛਲੇ ਮਹੀਨੇ ਮੇਰਾ ਇਕ ਦੋਸਤ ਸਾਨੂੰ ਮਿਲਣ ਲਈ ਸਾਡੇ ਪਿੰਡ ਆਇਆ। ਪਹਿਲਾਂ ਤਾਂ ਉਹ ਸਕੂਟਰ 'ਤੇ ਆਇਆ ਕਰਦਾ ਸੀ ਪ੍ਰੰਤੂ ਇਸ ਵਾਰ ਉਹ ਕਾਰ 'ਤੇ ਆਇਆ ਕਿਉਂਕਿ ਉਸ ਨੇ ਨਵੀਂ ਕਾਰ ਖਰੀਦੀ ਸੀ। ਗੱਲਬਾਤ ਦੌਰਾਨ ਉਸ ਨੇ ਦੱਸਿਆ ਕਿ ਉਸ ਨੇ ਕਾਲੇ ਰੰਗ ਦੀ ਕਾਰ ਲਈ ਹੈ ਕਿਉਂਕਿ ਇਹ ਰੰਗ ਉਸ ਨੂੰ ਬਹੁਤ ਪਸੰਦ ਹੈ। ਅੱਗੇ ਉਸ ਨੇ ਕਿਹਾ ਕਿ ਕਿਉਂ ਜੁ ਗੁਰਬਾਣੀ ਵਿਚ ਵੀ ਕਾਲੇ ਰੰਗ ਦਾ ਬਹੁਤ ਜ਼ਿਕਰ ਕੀਤਾ ਗਿਆ ਹੈ। ਇਸ ਲਈ ਉਸ ਨੇ ਕਾਰ ਦੇ ਪਿਛਲੇ ਸ਼ੀਸ਼ੇ 'ਤੇ ਗੁਰਬਾਣੀ ਦੀ ਇਹ ਪੰਕਤੀ ਲਿਖਵਾਈ ਹੈ:

*ਕਾਲੀ ਕੋਇਲ ਤੂ ਕਿਤ ਗੁਨ ਕਾਲੀ॥* *(ਪੰਨਾ ੭੯੪)*

ਕਾਰ ਦੀਆਂ ਵਧਾਈਆਂ ਦੇਣ ਅਤੇ ਚਾਹ ਪਾਣੀ ਪੀਣ ਉਪਰੰਤ ਹੋਈ ਸਾਡੀ ਗੱਲਬਾਤ ਦੌਰਾਨ ਉਕਤ ਗੁਰਬਾਣੀ ਦੀ ਪੰਕਤੀ ਬਾਰੇ ਜੋ ਵਿਚਾਰ ਹੋਈ ਉਸ ਦੇ ਮੁੱਖ ਅੰਸ਼ਾਂ ਨੂੰ ਤਰਤੀਬ ਦੇ ਕੇ ਲਿਖਿਆ ਜਾਏ ਤਾਂ ਉਹ ਹੇਠ ਲਿਖੇ ਅਨੁਸਾਰ ਸੀ:

ਕੋਇਲ ਨਾਲ ਸੰਬੰਧਿਤ ਉਕਤ ਪੰਕਤੀ ਜਿਸ ਸ਼ਬਦ ਵਿਚ ਸੁਭਾਇਮਾਨ ਹੈ ਉਹ ਨਿਮਨ ਪ੍ਰਕਾਰ ਹੈ:

*ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥ ਬਾਵਲਿ ਹੋਈ ਸੋ ਸਹੁ ਲੋਰਉ॥*
*ਤੈ ਸਹਿ ਮਨ ਮਹਿ ਕੀਆ ਰੋਸੁ॥ ਮੁਝੁ ਅਵਗਨ ਸਹ ਨਾਹੀ ਦੋਸੁ॥੧॥*
*ਤੈ ਸਾਹਿਬ ਕੀ ਮੈ ਸਾਰ ਨ ਜਾਨੀ॥ ਜੋਬਨੁ ਖੋਇ ਪਾਛੈ ਪਛੁਤਾਨੀ॥੧॥ਰਹਾਉ॥*
*ਕਾਲੀ ਕੋਇਲ ਤੂ ਕਿਤ ਗੁਨ ਕਾਲੀ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥*
*ਪਿਰਹਿ ਬਿਹੂਨ ਕਤਹਿ ਸੁਖੁ ਪਾਏ॥ ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ॥੨॥*
*ਵਿਧਣ ਖੂਹੀ ਮੁੰਧ ਇਕੇਲੀ॥ ਨਾ ਕੋ ਸਾਥੀ ਨਾ ਕੋ ਬੇਲੀ॥*
*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥੩॥*
*ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥*
*ਉਸੁ ਊਪਰਿ ਹੈ ਮਾਰਗੁ ਮੇਰਾ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ॥੪॥* *(ਪੰਨਾ ੭੯੪)*

ਸੂਹੀ ਰਾਗ ਵਿਚ ਭਗਤ ਸ਼ੇਖ ਫਰੀਦ ਜੀ ਦੁਆਰਾ ਉਚਾਰੇ ਉਕਤ ਸ਼ਬਦ ਵਿਚ ਆਈਆਂ ਕੋਇਲ ਵਾਲੀਆਂ ਪੰਕਤੀਆਂ ਵਿਚ ਆਏ ਕੁਝ ਸ਼ਬਦਾਂ ਦੇ ਪਦ ਅਰਥ ਇਸ ਪ੍ਰਕਾਰ ਹਨ:

ਕਿਤ ਗੁਣ:- ਕਿਨ੍ਹਾਂ ਗੁਣਾਂ ਦੇ ਕਾਰਨ। ਹਉ:- ਮੈਂ। ਬਿਰਹੈ:- ਵਿਛੋੜੇ

*ਪਿੰਡ ਤੇ ਡਾਕ: ਖੁੱਡਾ, ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ) ਮੋ: +੯੧੯੮੧੫੬-੭੬੪੫੩

ਵਿਚ। ਜਾਲੀ:- ਸਾੜੀ।੨।

ਉਪਰੋਕਤ ਸ਼ਬਦ ਦੀਆਂ ਰਹਾਉ ਵਾਲੀਆਂ ਪੰਕਤੀਆਂ ਦੇ ਅਰਥ ਇਸ ਪ੍ਰਕਾਰ ਹਨ:-

ਹੇ ਮਾਲਿਕ! ਮੈਂ ਤੇਰੀ ਕਦਰ ਨਾ ਜਾਤੀ, ਜੁਆਨੀ ਦਾ ਵੇਲਾ ਗਵਾ ਕੇ ਹੁਣ ਪਿੱਛੋਂ ਮੈਂ ਝੂਰ ਰਹੀਂ ਹਾਂ।ਰਹਾਉ।

ਰਹਾਉ ਵਾਲੀਆਂ ਪੰਕਤੀਆਂ ਦੇ ਉਕਤ ਅਰਥ ਮੁੱਖ ਰੱਖ ਕੇ ਜਦ ਅਸੀਂ ਇਸ ਸ਼ਬਦ ਵਿਚ ਆਈਆਂ ਕੋਇਲ ਵਾਲੀਆਂ ਪੰਕਤੀਆਂ ਦੇ ਅਰਥ ਕਰਦੇ ਹਾਂ ਤਾਂ ਉਹ ਇਸ ਪ੍ਰਕਾਰ ਹਨ:- (ਹੁਣ ਮੈਂ ਕੋਇਲ ਨੂੰ ਪੁੱਛਦੀ ਫਿਰਦੀ ਹਾਂ) ਹੇ ਕਾਲੀ ਕੋਇਲ! ਭਲਾ ਮੈਂ ਤਾਂ ਆਪਣੇ ਕਰਮਾਂ ਦੀ ਮਾਰੀ ਦੁਖੀ ਹਾਂ ਹੀ ਤੂੰ ਭੀ ਕਿਉਂ ਕਾਲੀ (ਹੋ ਗਈ) ਹੈ? (ਕੋਇਲ ਵੀ ਇਹੀ ਉੱਤਰ ਦਿੰਦੀ ਹੈ। ਮੈਨੂੰ ਮੇਰੇ ਪ੍ਰੀਤਮ ਦੇ ਵਿਛੋੜੇ ਨੇ ਸਾੜ ਦਿੱਤਾ ਹੈ। (ਠੀਕ ਹੈ) ਖਸਮ ਤੋਂ ਵਿਛੁੜ ਕੇ ਕਿੱਥੇ ਕੋਈ ਸੁੱਖ ਪਾ ਸਕਦੀ ਹੈ? (ਪਰ ਜੀਵ-ਇਸਤਰੀ) ਦੇ ਵੱਸ ਦੀ ਗੱਲ ਨਹੀਂ ਹੈ) ਜਦੋਂ ਪ੍ਰਭੂ ਆਪ ਮਿਹਰਬਾਨ ਹੁੰਦਾ ਹੈ ਤਾਂ ਆਪ ਹੀ ਮਿਲਾ ਲੈਂਦਾ ਹੈ।੨।

ਉਪਰੋਕਤ ਸ਼ਬਦ ਵਿਚ ਆਈਆਂ ਕੋਇਲ ਵਾਲੀਆਂ ਪੰਕਤੀਆਂ ਦੇ ਅਰਥਾਂ ਤੋਂ ਇਹ ਗੱਲ ਸਹਿਜੇ ਹੀ ਸਮਝ ਆ ਜਾਂਦੀ ਹੈ ਕਿ ਇਨ੍ਹਾਂ ਪੰਕਤੀਆਂ ਦੁਅਰਾ ਕੋਇਲ ਦੇ ਕਾਲੇ ਰੰਗ ਦੀ ਪ੍ਰਸੰਸਾ ਨਹੀਂ ਕੀਤੀ ਗਈ ਸਗੋਂ ਕੋਇਲ ਤਾਂ ਇਹ ਕਹਿੰਦੀ ਹੈ ਕਿ ਪ੍ਰਭੂ ਦੇ ਵਿਛੋੜੇ ਵਿਚ ਸੜ ਕੇ ਉਹ ਇਹੋ ਜਿਹੀ (ਕਾਲੀ) ਹੋ ਗਈ ਹੈ।

ਅੱਗੇ ਮੈਂ ਉਸ ਨੂੰ ਦੱਸਿਆ ਕਿ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੁਆਰਾ ਉਚਾਰੇ ਅਜਿਹੇ ਹੋਰ ਵੀ ਬਹੁਤ ਸਾਰੇ ਅਨਮੋਲ ਬਚਨ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਸੁਸ਼ੋਭਿਤ ਹਨ ਜਿਨ੍ਹਾਂ ਰਾਹੀਂ ਸਾਨੂੰ ਗੁੱਝੇ ਸੰਕੇਤਾਂ ਦੁਆਰਾ ਬੜੇ ਗੂੜ੍ਹ ਗਿਆਨ ਦੇ ਭੇਤ ਸਮਝਾਏ ਗਏ ਹਨ। ਅਜਿਹੇ ਬਚਨਾਂ ਵਿੱਚੋਂ ਕੁਝ ਹੇਠ ਲਿਖੇ ਅਨੁਸਾਰ ਹਨ:

ਆਸਾ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰੇ ਇਕ ਸ਼ਬਦ ਦੀਆਂ ਰਹਾਉ ਵਾਲੀਆਂ ਪੰਕਤੀਆਂ ਇਸ ਪ੍ਰਕਾਰ ਹਨ:

*ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖਿ ਡਰਾਈ ਰੇ॥*
*ਅਜ ਕੈ ਵਸਿ ਗੁਰਿ ਕੀਨੋ ਕੇਹਰਿ ਕੂਕਰ ਤਿਨਹਿ ਲਗਾਈ ਰੇ॥੧॥ਰਹਾਉ॥*

*(ਪੰਨਾ ੩੮੧)*

ਉਕਤ ਪੰਕਤੀਆਂ ਵਿਚ ਆਏ ਕੁਝ ਸ਼ਬਦਾਂ ਦੇ ਅਰਥ ਹੇਠ ਲਿਖੇ ਅਨੁਸਾਰ ਹਨ:-

(ਅੱਖਰੀ) ਪਦ ਅਰਥ-- ਬਿਲਾਈ:- ਬਿੱਲੀ। ਮੂਸਾ:- ਚੂਹਾ। ਅਜ:- ਬੱਕਰੀ। ਗੁਰਿ:- ਗੁਰੂ ਨੇ। ਕੇਹਰ:- ਸ਼ੇਰ। ਕੂਕਰ:- ਕੁੱਤਾ। ਤਿਨਹਿ:- ਤ੍ਰਿਣ, ਘਾਹ।

ਅੱਖਰੀ ਅਰਥ ਹਨ:- ਘਰ ਦੀ ਬਿੱਲੀ ਹੋਰ ਢੰਗ ਨਾਲ ਸਿਖਾ ਲਈ ਹੈ ਉਹ ਹੁਣ ਚੂਹੇ ਨੂੰ ਦੇਖ ਕੇ ਡਰਦੀ ਹੈ। ਗੁਰੂ ਨੇ ਬੱਕਰੀ ਦੇ ਵੱਸ ਵਿਚ ਸ਼ੇਰ ਕਰ ਦਿੱਤਾ ਹੈ ਤੇ ਕੁੱਤਾ ਘਾਹ ਖਾ ਕੇ ਗੁਜ਼ਾਰਾ ਕਰਨ ਲੱਗ ਪਿਆ ਹੈ।

ਅਸਲ ਵਿਚ ਉਪਰੋਕਤ ਪੰਕਤੀਆਂ ਵਿਚ ਆਏ ਸ਼ਬਦਾਂ ਦੇ ਸਹੀ ਪਦ ਅਰਥ ਇਸ ਪ੍ਰਕਾਰ ਹਨ:-

ਘਰ ਕੀ ਬਿਲਾਈ:- ਮਨ ਦੀ ਸੰਤੋਖ-ਹੀਣ ਬਿਰਤੀ। ਅਵਰ ਸਿਖਾਈ:- ਹੋਰ ਤਰ੍ਹਾਂ ਸਿਖਾਈ ਗਈ। ਮੂਸਾ:- ਦੁਨੀਆਂ ਦੇ ਪਦਾਰਥ। ਅਜ:- ਨਿਮ੍ਰਤਾ। ਕੇਹਰ:- ਹੰਕਾਰ। ਕੂਕਰ:- ਤਮੋ ਗੁਣ ਵਾਲੇ ਇੰਦ੍ਰੇ।

ਭਾਵ ਅਰਥ ਹਨ:- (ਜਿਸ ਮਨੁੱਖ ਨੂੰ ਗੁਰੂ ਨੇ ਨਾਮ-ਅੰਮ੍ਰਿਤ ਪਿਲਾ ਦਿੱਤਾ ਹੈ ਉਸ ਦੀ ਪਹਿਲੀ) ਸੰਤੋਖ-ਹੀਣ ਬਿਰਤੀ (ਬਿੱਲੀ) ਹੁਣ ਹੋਰ ਕਿਸਮ ਦੀ ਸਿੱਖਿਆ ਲੈਂਦੀ ਹੈ ਉਹ ਦੁਨੀਆ ਦੇ ਪਦਾਰਥ (ਚੂਹਾ) ਵੇਖ ਕੇ ਲਾਲਚ ਕਰਨੋਂ ਸੰਗਦੀ ਹੈ। ਗੁਰੂ ਨੇ ਉਸ ਦੇ ਅਹੰਕਾਰ (ਸ਼ੇਰ) ਨੂੰ ਨਿਮਰਤਾ (ਬੱਕਰੀ) ਦੇ ਅਧੀਨ ਕਰ ਦਿੱਤਾ ਹੈ। ਉਸ ਦੇ ਤਮੋਗੁਣੀ ਇੰਦ੍ਰਿਆਂ (ਕੁੱਤਿਆਂ) ਨੂੰ ਸਤੋ-ਗੁਣੀ ਪਾਸੇ (ਘਾਹ ਖਾਣ ਵੱਲ) ਲਾ ਦਿੱਤਾ ਹੈ। ਰਹਾਉ।

ਉਕਤ ਵਿਸਥਾਰ ਤੋਂ ਇਹ ਸਮਝਣਾ ਔਖਾ ਨਹੀਂ ਕਿ ਗੁਰਬਾਣੀ ਦੇ ਅੱਖਰੀ ਅਰਥਾਂ ਅਤੇ ਭਾਵ ਅਰਥਾਂ ਵਿਚ ਕਿੰਨਾ ਅੰਤਰ ਹੈ।

ਅੱਗੇ ਮੈਂ ਉਸ ਨੂੰ ਦੱਸਿਆ ਕਿ ਮਾਝ ਰਾਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਉਚਾਰੀ ਇਕ ਪਉੜੀ ਵਿਚ ਆਈ ਪੰਕਤੀ ਇਸ ਪ੍ਰਕਾਰ ਹੈ:

*ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥. . .* *(ਪੰਨਾ ੧੪੫)*

ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਾਗ ਗਉੜੀ ਵਿਚ ਉਚਾਰੇ ਅਜਿਹੇ ਹੀ ਭਾਵ ਅਰਥਾਂ ਵਾਲੇ ਇਕ ਸ਼ਬਦ ਦੀਆਂ ਕੁਝ ਪੰਕਤੀਆਂ ਹੇਠ ਲਿਖੇ ਅਨੁਸਾਰ ਹਨ:

*ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ॥*
*ਓਹੁ ਬਿਖਈ ਓਸੁ ਰਾਮ ਕੋ ਰੰਗੁ॥੧॥ਰਹਾਉ॥*
*ਮਨ ਅਸਵਾਰ ਜੈਸੇ ਤੁਰੀ ਸੀਗਾਰੀ॥ ਜਿਉ ਕਾਪੁਰਖੁ ਪੁਚਾਰੈ ਨਾਰੀ॥੧॥*
*ਬੈਲ ਕਉ ਨੇਤ੍ਰਾ ਪਾਇ ਦੁਹਾਵੈ॥ ਗਊ ਚਰਿ ਸਿੰਘ ਪਾਛੈ ਪਾਵੈ॥੨॥*
*ਗਾਡਰ ਲੇ ਕਾਮਧੇਨੁ ਕਰਿ ਪੂਜੀ॥ ਸਉਦੇ ਕਉ ਧਾਵੈ ਬਿਨੁ ਪੂੰਜੀ॥੩॥*
*ਨਾਨਕ ਰਾਮ ਨਾਮੁ ਜਪਿ ਚੀਤ॥ ਸਿਮਰਿ ਸੁਆਮੀ ਹਰਿ ਸਾ ਮੀਤ॥੪॥*

*(ਪੰਨਾ ੧੯੮)*

ਉਕਤ ਪੰਕਤੀਆਂ ਵਿਚ ਆਏ ਕੁਝ ਸ਼ਬਦਾਂ ਦੇ ਪਦ ਅਰਥ ਇਸ ਪ੍ਰਕਾਰ ਹਨ:

ਸਿਉ:- ਨਾਲ। ਸਾਕਤ ਸੰਗੁ:- ਸਾਕਤ ਦਾ ਜੋੜ। ਸਾਕਤ:- ਮਾਇਆ ਵੇੜ੍ਹਿਆ ਮਨੁੱਖ, ਰੱਬ ਨਾਲੋਂ ਟੁੱਟਾ ਹੋਇਆ। ਓਹੁ:- ਉਹ ਸਾਕਤ। ਬਿਖਈ:-

ਵਿਸ਼ਈ, ਵਿਸ਼ਿਆਂ ਦਾ ਪਿਆਰਾ। ਓਸੁ:- ਉਸ (ਦਾਸ) ਨੂੰ। ਕੋ:- ਦਾ।੧।ਰਹਾਉ। ਮਨ ਅਸਵਾਰ:- ਜਿਹੜਾ ਮਨੁੱਖ ਸਵਾਰੀ ਕਰਨੀ ਨਾ ਜਾਣਦਾ ਹੋਵੇ। ਤੁਰੀ:- ਘੋੜੀ। ਕਾਪੁਰਖ:- ਖੁਸਰਾ, ਹੀਜੜਾ। ਪੁਚਾਰੈ:- ਪਿਆਰ ਕਰਦਾ ਹੋਵੇ।੧। ਨੇਤ੍ਰਾ:- ਨਿਆਣਾ, ਰੱਸੀ। ਢੁਹਾਵੈ:- ਚੋਂਦਾ ਹੈ। ਚਰਿ:- ਚੜ੍ਹ ਕੇ। ਸਿੰਘ:- ਸ਼ੇਰ। ਧਾਵੈ:- ਦੌੜਦਾ ਹੈ।੨। ਗਾਡਰ:- ਭੇਡ। ਕਾਮਧੇਨੁ:-(ਧੇਨੁ-ਗਾਂ। ਕਾਮ- ਵਾਸਨਾ) ਹਰੇਕ ਵਾਸਨਾ ਪੂਰੀ ਕਰਨ ਵਾਲੀ ਗਾਂ (ਜੋ ਸੁਰਗ ਵਿਚ ਰਹਿੰਦੀ ਮੰਨੀ ਜਾਂਦੀ ਹੈ ਤੇ ਸਮੁੰਦਰ ਨੂੰ ਰਿੜਕਣ ਸਮੇਂ ਚੌਦਾਂ ਰਤਨਾਂ ਵਿੱਚੋਂ ਇਕ ਰਤਨ ਸੀ)। ਪੂਜੀ:- ਪੂਜਾ ਕੀਤੀ। ਪੂੰਜੀ:- ਸਰਮਾਇਆ।੩।

ਰਹਾਉ ਵਾਲੀਆਂ ਪੰਕਤੀਆਂ ਦੇ ਅਰਥ ਹਨ:-

ਹੇ ਭਾਈ! ਪਰਮਾਤਮਾ ਦੇ ਭਗਤ ਨਾਲ ਮਾਇਆ ਵੇੜ੍ਹੇ ਮਨੁੱਖ ਦਾ ਜੋੜ ਨਹੀਂ ਬਣ ਸਕਦਾ (ਕਿਉਂਕਿ) ਸਾਕਤ ਵਿਸ਼ਿਆਂ ਦਾ ਪਿਆਰਾ ਹੁੰਦਾ ਹੈ ਤੇ ਉਸ ਭਗਤ ਨੂੰ ਪਰਮਾਤਮਾ ਦਾ ਪ੍ਰੇਮ-ਰੰਗ ਚੜ੍ਹਿਆ ਹੁੰਦਾ ਹੈ।

ਰਹਾਉ ਦੀ ਪੰਕਤੀ ਦੇ ਉਕਤ ਅਰਥਾਂ ਨੂੰ ਆਧਾਰ ਮੰਨ ਕੇ ਗੁਰੂ ਸ਼ਬਦ ਦੇ ਅਰਥ ਕਰਾਂਗੇ ਤਾਂ ਪ੍ਰਭੂ ਦੇ ਭਗਤ ਅਤੇ ਸਾਕਤ ਵਿਚ ਅਜੋੜਤਾ ਦੇ ਜਿਹੜੇ ਪ੍ਰਮਾਣ ਸਤਿਗੁਰਾਂ ਨੇ ਦਿੱਤੇ ਹਨ, ਉਨ੍ਹਾਂ ਦੀ ਠੀਕ ਸਮਝ ਆ ਜਾਵੇਗੀ। ਪਰ ਜੇ ਰਹਾਉ ਦੀ ਪੰਕਤੀ ਨੂੰ ਛੱਡ ਕੇ ਬਾਕੀ ਪੰਕਤੀਆਂ ਦੇ ਅੱਡ-ਅੱਡ ਅਰਥ ਕਰਾਂਗੇ ਤਾਂ ਕੁਝ ਪੱਲੇ ਨਹੀਂ ਪੈਂਦਾ।

ਵਿਚਾਰ ਅਧੀਨ ਉਪਰੋਕਤ ਸ਼ਬਦਾਂ ਦੇ ਅਰਥ ਸਮਝਾਉਣ ਉਪਰੰਤ ਮੈਂ ਉਸ ਨੂੰ ਇਹ ਸਪੱਸ਼ਟ ਕਰਨਾ ਉਚਿਤ ਸਮਝਿਆ ਕਿ ਗੁਰਬਾਣੀ ਦੇ ਉਕਤ ਸਾਰੇ ਅਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਅਨੁਸਾਰ ਹਨ ਜਿਸ ਦੇ ਟੀਕਾਕਾਰ ਹਨ ਪ੍ਰੋ. ਸਾਹਿਬ ਸਿੰਘ।

ਅੰਤ ਵਿਚ ਮੈਂ ਆਪਣੇ ਦੋਸਤ ਨੂੰ ਸਮਝਾਇਆ ਕਿ ਉਕਤ ਵਿਵਰਣ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਹਰੇਕ ਸ਼ਬਦ ਦਾ ਕੇਂਦਰੀ ਭਾਵ ਉਸ ਸ਼ਬਦ ਦੀਆਂ ਰਹਾਉ ਵਾਲੀਆਂ ਪੰਕਤੀਆਂ ਵਿਚ ਹੁੰਦਾ ਹੈ। ਇਸ ਲਈ ਕਿਸੇ ਵਿਸ਼ੇਸ਼ ਸ਼ਬਦ ਦੀ ਹਰੇਕ ਪੰਕਤੀ ਦੇ ਸਹੀ ਅਰਥ ਸਮਝਣ ਲਈ ਸਾਨੂੰ ਇਸ ਦੇ ਅਰਥ ਸੰਬੰਧਿਤ ਸ਼ਬਦ ਦੀਆਂ ਰਹਾਉ ਵਾਲੀਆਂ ਪੰਕਤੀਆਂ ਨੂੰ ਧੁਰਾ ਮੰਨ ਕੇ ਹੀ ਕਰਨੇ ਚਾਹੀਦੇ ਹਨ। ਸਾਨੂੰ ਇਹ ਵੀ ਉਚੇਚਾ ਧਿਆਨ ਰੱਖਣਾ ਚਾਹੀਦਾ ਹੈ ਕਿ ਕਿਸੇ ਵਿਸ਼ੇਸ਼ ਪੰਕਤੀ ਦੇ ਅਰਥ ਆਪਣੀ ਮਰਜ਼ੀ ਨਾਲ ਅਜਿਹੇ ਨਾ ਕੀਤੇ ਜਾਣ ਜੋ ਗੁਰਬਾਣੀ ਦੇ ਭਾਵ ਅਰਥਾਂ ਦੇ ਅਤੇ ਅਸਲੀਅਤ ਦੇ ਉਲਟ ਹੋਣ ਕਿਉਂਜੁ ਅਜਿਹਾ ਕਰਨ ਨਾਲ ਗੁਰਬਾਣੀ ਸਿਧਾਂਤਾਂ ਦੀ ਉਲੰਘਣਾ ਹੁੰਦੀ ਹੈ।

■

# ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ

*-ਡਾ. ਰੂਪ ਸਿੰਘ**

*ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ* ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਉਚਾਰੀ ਪਾਵਣ ਬਾਣੀ ਤ੍ਵ ਪ੍ਰਸਾਦਿ ਦੇ ਸਵੱਯੇ 'ਚੋਂ ਨੌਵੇਂ ਬੰਦ ਵਿਚ ਅੰਕਿਤ ਹੈ। ਇਸ ਵਿਸ਼ੇ ਬਾਰੇ ਵਿਚਾਰ ਕਰਨ ਤੋਂ ਪਹਿਲਾਂ ਸਮੁੱਚੀ ਬਾਣੀ ਬਾਰੇ ਸੰਖੇਪ ਜਾਣਨਾ ਜ਼ਰੂਰੀ ਹੈ। ਪ੍ਰਭੂ ਮਹਿਮਾ ਵਰਣਨ ਕਰਨ ਵਾਸਤੇ ਸਵੱਯਾ ਪ੍ਰਸਿੱਧ ਹਿੰਦੀ ਛੰਦ ਹੈ। ਤ੍ਵ ਪ੍ਰਸਾਦਿ ਸਵੱਯੇ ਅੰਮ੍ਰਿਤ ਸੰਚਾਰ ਸਮੇਂ ਪੜ੍ਹੀ ਜਾਣ ਤੇ ਸਿੱਖ ਨਿਤਨੇਮ ਦੀ ਬਾਣੀ ਹੈ। ਇਸ ਦਾ ਪਾਠ ਅੰਮ੍ਰਿਤ ਵੇਲੇ ਕਰਨ ਦੀ ਮਰਯਾਦਾ ਹੈ। ਸਵੱਯੇ ਬਾਣੀ ਦਾ ਨਾਂ ਹੈ ਤੇ 'ਤ੍ਵ ਪ੍ਰਸਾਦਿ' ਮੰਗਲ ਹੈ। ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਮੂਲ ਮੰਤਰ, ਮੰਗਲ ਰੂਪ 'ਚ ਅੰਕਿਤ ਹੈ, ਜਿਸਦਾ ਅਰਥ ਹੈ ਇਹ ਰਚਨਾ ਮੈਂ ਤੇਰੀ ਕਿਰਪਾ ਨਾਲ ਉਚਾਰਨ ਕਰ ਰਿਹਾ ਹਾਂ। ਬਾਣੀ ਵੈਰਾਗਮਈ ਹੈ। ਇਸ ਬਾਣੀ 'ਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਪੱਸ਼ਟ ਕਰਦੇ ਹਨ ਕਿ ਮੈਂ ਬੋਧੀ, ਭਿਕਸ਼ੂ, ਜੋਗੀ, ਬ੍ਰਹਮਚਾਰੀ, ਸੂਰਮੈ, ਦੈਂਤ ਅਨੇਕਾਂ ਮਤਾਂ ਦੇ ਸਮੂਹ, ਵੱਖ-ਵੱਖ ਮਤ-ਮਤਾਂਤਰ ਦੇਖੇ ਹਨ ਜੋ ਆਪਣੇ-ਆਪਣੇ ਕਰਮ-ਕਾਂਡਾਂ ਵਿਚ ਉਲਝੇ ਹੋਏ ਹਨ, ਪਰ ਕਿਸੇ ਪਾਸ ਪ੍ਰਭੂ-ਪ੍ਰੇਮ ਪਿਆਰ ਸ਼ਰਧਾ ਨਹੀਂ। ਸੰਸਾਰ 'ਤੇ ਵਿਚਰਦਿਆਂ ਜੇਕਰ ਮਨੁੱਖ ਪਾਸ ਹਜ਼ਾਰਾਂ ਸਜੇ-ਸੰਵਾਰੇ ਹਾਥੀ-ਘੋੜੇ ਹੋਣ, ਰਾਜੇ-ਮਹਾਰਾਜੇ ਆ ਕੇ ਸਲਾਮਾਂ ਕਰਨ ਤਾਂ ਵੀ ਕੀ ਹੈ? ਅੰਤ ਨੂੰ ਤਾਂ ਵੀ ਨੰਗੇ ਧੜ ਜਾਣਾ ਪਵੇਗਾ। ਜੇਕਰ ਮਨੁੱਖ ਦੇਸ਼-ਦੇਸ਼ਾਂਤਰਾਂ ਨੂੰ ਜਿੱਤ ਲਵੇ, ਐਸ਼ੋ-ਇਸ਼ਰਤ ਦਾ ਬੇਅੰਤ ਸਾਮਾਨ ਹੋਵੇ, ਫਿਰ ਵੀ ਮੌਤ ਨੇ ਅੰਤ ਨੂੰ ਘੇਰ ਲੈਣਾ ਹੈ ਤੇ ਸਭ ਕੁਝ ਏਥੇ ਹੀ ਰਹਿ ਜਾਣਾ ਹੈ। ਤੀਰਥ, ਦਾਨ-ਪੁੰਨ, ਸਮਾਧੀਆਂ ਲਗਾ ਕੇ ਧਰਮ ਗ੍ਰੰਥ ਪੜ੍ਹ ਲਵੇ, ਪਉਨ ਅਹਾਰੀ ਹੋ ਜਾਵੇ ਤਾਂ ਵੀ ਪ੍ਰਭੂ ਪ੍ਰੇਮ ਬਿਨ ਇਕ ਰਤੀ ਦਾ ਨਹੀਂ । ਜੇਕਰ ਕਿਸੇ ਪਾਸ ਬਹਾਦਰ ਯੋਧੇ ਹੋਣ, ਜਿਹੜੇ ਪਹਾੜਾਂ ਜਿਡੇ ਦੁਸ਼ਮਣ ਨੂੰ ਵੀ ਹਰਾ ਸਕਣ, ਪਰ ਅੰਤ ਨੂੰ ਖਾਲੀ ਹੱਥ ਹੀ ਜਾਣਾ ਪਵੇਗਾ। ਮਾਲਕ ਪ੍ਰਭੂ ਦੇ ਦਰ 'ਤੇ ਸਭ ਮੰਗਤੇ ਹਨ। ਪਰਮਾਤਮਾ ਨੂੰ ਜਪਣ ਵਾਲੇ ਹੀ ਸੁਖ ਪਾਉਂਦੇ ਹਨ ਭਾਵੇਂ ਜਲ, ਥਲ ਜਾਂ ਅਕਾਸ਼ ਵਿਚ ਹੋਣ। ਜੇਕਰ ਚਕਰਵਰਤੀ ਰਾਜਾ ਹੋਵੇ, ਸਾਰੀ ਸ੍ਰਿਸ਼ਟੀ ਦਾ ਰਾਜਾ ਹੋਵੇ, ਕਰੋੜਾਂ ਤੀਰਥਾਂ 'ਤੇ ਇਸ਼ਨਾਨ ਕਰੇ , ਬੇਅੰਤ ਦਾਨ ਕਰੇ, ਅਨੇਕਾਂ ਵਿਆਹ ਕਰੇ, ਸਭ ਵਿਅਰਥ ਹਨ। ਬ੍ਰਹਮਾ, ਵਿਸ਼ਨੂੰ, ਮਹੇਸ਼ ਸਭ ਕਾਲ ਦੇ ਵੱਸ ਹਨ। ਕੇਵਲ ਉਹੀ ਜਨਮ-ਮਰਨ ਤੋਂ ਬਚੇ ਹਨ ਜੋ ਜਨਮ-ਮਰਨ ਤੋਂ ਰਹਿਤ ਪ੍ਰਭੂ ਨੂੰ ਹਰ

**ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਸਮੇਂ ਯਾਦ ਕਰਦੇ ਹਨ। ਧਿਆਨ ਨਾਲ ਸੁਣੋ, ਦਿਖਾਵੇ ਦੇ ਧਰਮ ਕਰਮ ਸਭ ਵਿਅਰਥ ਹਨ। ਪਰਮਾਤਮਾ ਤਾਂ ਉਸ ਨੂੰ ਮਿਲੇਗਾ ਜਿਹੜਾ ਸਿਰਜਣਹਾਰ ਤੇ ਸਿਰਜਣਾ ਨੂੰ ਇਕ ਸਮਾਨ ਵੇਖੇਗਾ, ਮੰਨੇਗਾ, ਸਵੀਕਾਰੇਗਾ ਤੇ ਸਤਿਕਾਰੇਗਾ। ਪਰ ਹੈਰਾਨੀ ਹੈ ਕਿ ਕੁਝ ਲੋਕ ਗਲ 'ਚ ਪੱਥਰ ਬੰਨ੍ਹ ਕੇ ਲਮਕਾਈ ਫਿਰਦੇ ਹਨ। ਕੁਝ ਪੂਰਬ,ਪੱਛਮ ਦੀ ਦਿਸ਼ਾ ਦੇ ਭਰਮ ਜਾਲ 'ਚ ਫਸੇ ਹਨ ਅਤੇ ਕੁਝ ਬੁੱਤ ਪੂਜਾ ਤੇ ਕੁਝ ਮ੍ਰਿਤਕਾਂ (ਪਿੱਤਰਾਂ) ਦੀ ਪੂਜਾ 'ਚ ਮਸਤ ਹਨ। ਇਸ ਤਰ੍ਹਾਂ ਬਹੁਮੁੱਲਾ ਜੀਵਨ ਵਿਅਰਥ ਪਖੰਡਾਂ, ਭੇਖਾਂ ਅਤੇ ਦਿਖਾਵਿਆਂ 'ਚ ਬਰਬਾਦ ਕਰ ਰਹੇ ਹਨ। ਪਰਮਾਤਮਾ ਨੂੰ ਪਾਉਣ ਲਈ ਕੇਵਲ ਪ੍ਰੇਮ ਭਗਤੀ ਦੇ ਮਾਰਗ 'ਤੇ ਹੀ ਚੱਲਣਾ ਪਵੇਗਾ। ਪ੍ਰੀਤਮ ਲਈ ਪ੍ਰਚੱਲਿਤ ਸਾਧਨਾ ਦਾ ਹਵਾਲਾ ਦੇਂਦਿਆਂ ਗੁਰੂ ਜੀ ਨੇ ਪ੍ਰੇਮ ਦੇ ਸਾਧਨਾਂ ਨੂੰ ਪ੍ਰਮੁੱਖਤਾ ਤੇ ਪ੍ਰਵਾਨਗੀ ਦਿੱਤੀ ਹੈ। ਨੌਵਾਂ ਸਵੱਯਾ ਹੈ:

*ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ॥*
*ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ॥*
*ਬਾਸੁ ਕੀਓ ਬਿਖਿਆਨ ਸੋਂ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ॥*
*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

*(ਦਸਮ ਗ੍ਰੰਥ)*

ਸਾਰੇ ਧਿਆਨ ਨਾਲ ਸੁਣੋ, ਰੱਬ ਨਾ ਤਾਂ ਸਮਾਧੀਆਂ ਲਗਾਉਣ 'ਤੇ ਨਾ ਹੀ ਤੀਰਥ ਭ੍ਰਮਣ ਕਰਨ ਨਾਲ ਮਿਲਦਾ ਹੈ ਅਤੇ ਨਾ ਹੀ ਜੰਗਲ ਵਿਚ ਵਾਸ ਕਰਨ ਨਾਲ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਪਰਮਾਤਮਾ ਦੀ ਪ੍ਰਾਪਤੀ ਕਿਸੇ ਪਾਖੰਡ, ਭੇਖ, ਦਿਖਾਵੇ, ਵਿਸ਼ੇਸ਼ ਪਹਿਰਾਵੇ ਨਾਲ ਵੀ ਨਹੀਂ ਹੁੰਦੀ, ਪ੍ਰਾਪਤੀ ਦਾ ਸਾਧਨ ਇਕ ਹੀ ਹੈ ਕਿ ਪ੍ਰੇਮ ਦੇ ਮਾਰਗ 'ਤੇ ਚੱਲੋ। ਰੱਬ ਦੀ ਪ੍ਰਾਪਤੀ ਖ਼ਾਲਕ ਤੇ ਖ਼ਲਕਤ ਨਾਲ ਪਿਆਰ ਕਰਨ ਸਦਕਾ ਹੀ ਹੋਵੇਗੀ।

'ਪ੍ਰੇਮ' ਸੰਸਕ੍ਰਿਤ ਪਿਛੋਕੜ ਵਾਲਾ ਸ਼ਬਦ ਹੈ, ਜਿਸ ਦੀ ਵਰਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ 'ਚ ਵਾਰ-ਵਾਰ ਹੋਈ ਹੈ। 'ਪ੍ਰੇਮ' ਸ਼ਬਦ ਦੀ ਵਰਤੋਂ ਤੋਂ ਇਸ ਦੇ ਮਹੱਤਵ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ 'ਚ 'ਪ੍ਰੇਮ' ਸ਼ਬਦ ਵੱਖ-ਵੱਖ ਸ਼ਬਦ ਜੋੜਾਂ ਜਿਵੇਂ 'ਪ੍ਰੇਮ' ੧੬੫ ਵਾਰ, 'ਪ੍ਰੇਮੁ' ੪੩ ਵਾਰ ਤੇ 'ਪ੍ਰੇਮਿ' ੨੦ ਵਾਰ ਆਇਆ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ੧੩ ਵਾਰ ਤੇ ਕਬਿੱਤਾਂ ਵਿਚ ੧੬੦ ਵਾਰ ਇਹ ਸ਼ਬਦ ਆਇਆ ਹੈ। 'ਪ੍ਰੇਮ' ਸ਼ਬਦ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਪਾਵਨ ਬਾਣੀ 'ਚ ੧੦੮ ਵਾਰ ਆਇਆ ਹੈ ਅਤੇ ਪਹਿਲੀ ਵਾਰ ਨੌਵੇਂ ਸਵੱਯੇ ਵਿਚ ਇਹ ਸ਼ਬਦ ਅੰਕਤ ਹੈ। ਇਸ ਪੰਕਤੀ 'ਚ ਹੀ ਤੱਤਸਾਰ ਦਿੱਤਾ ਗਿਆ ਹੈ। ਪੂਰਨ ਪ੍ਰੇਮ ਦਾ ਪ੍ਰਭਾਵ ਬਿਨਾ, ਕਿਸੇ ਨੇ ਪਰਮਾਤਮਾ ਨੂੰ ਪ੍ਰਤਿਸ਼ਠਾ,ਸਤਿਕਾਰ ਸਹਿਤ ਪ੍ਰਾਪਤ ਕੀਤਾ ਹੈ। ਭਾਵ ਪ੍ਰੇਮ

ਤੋਂ ਬਿਨਾ ਪਰਮਾਤਮਾ ਦੀ ਪ੍ਰਾਪਤੀ ਸੰਭਵ ਨਹੀਂ:

*ਪੂਰਨ ਪ੍ਰੇਮ ਪ੍ਰਭਾਉ ਬਿਨਾ ਪਤਿ ਸਿਉ ਕਿਨ ਸ੍ਰੀ ਪਦਮਾਪਤਿ ਪਾਏ॥ (ਦਸਮ ਗ੍ਰੰਥ)*

ਪ੍ਰੇਮ ਦਾ ਅਰਥ ਪਿਆਰ-ਸੁਨੇਹ ਮੁਹੱਬਤ ਪ੍ਰੀਤ ਤੋਂ ਲਏ ਜਾਂਦੇ ਹਨ। ਪ੍ਰੇਮ 'ਪ੍ਰਿ' ਧਾਤੂ ਤੋਂ ਬਣਿਆ ਜਿਸ ਦਾ ਅਰਥ ਹੈ, ਦਿਲ ਨੂੰ ਭਾਅ ਜਾਣ ਵਾਲਾ ਪਿਆਰ- ਪ੍ਰੇਮ ਤੁਹਾਡੇ ਬੋਲਾਂ, ਨਜ਼ਰ, ਖਾਣ-ਪੀਣ, ਪਹਿਰਾਵੇ ਤੋਂ ਵੀ ਪ੍ਰਗਟ ਹੁੰਦਾ ਹੈ।

ਜੀਵ ਪਰਮਾਤਮਾ ਦੀ ਅੰਸ਼ ਹੈ ਪਰ ਜਨਮ ਕਰਕੇ ਆਤਮਾ ਰੂਪ 'ਚ ਪਰਮਾਤਮਾ ਤੋਂ ਵਿਛੜਿਆ ਹੈ। ਵਿਛੋੜਾ ਸੰਸਾਰ ਦੇ ਦੁੱਖਾਂ 'ਚੋਂ ਪ੍ਰਮੁੱਖ ਹੈ। ਵਿਛੜੇ ਹੋਏ ਮਾਨਵ ਨੂੰ ਪ੍ਰਭੂ-ਪਰਮਾਤਮਾ ਨਾਲ ਮਿਲਣ ਲਈ ਵੱਖ-ਵੱਖ ਮਤਾਂ ਨੇ ਵੱਖ-ਵੱਖ ਵਿਧੀਆਂ ਨਿਰਧਾਰਿਤ ਕੀਤੀਆਂ ਹਨ। ਇਸ ਰਚਨਾ 'ਚ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਵੱਖ-ਵੱਖ ਵਿਧੀਆਂ ਦਾ ਜ਼ਿਕਰ ਕਰਦਿਆਂ, ਪ੍ਰਭੂ ਮਿਲਾਪ ਦਾ ਢੰਗ ਪ੍ਰੇਮ ਦਾ ਮਾਰਗ ਦੱਸਿਆ ਹੈ। ਪ੍ਰੇਮ ਹੀ ਇਕ ਐਸਾ ਹਥਿਆਰ ਹੈ ਜਿਸ ਨਾਲ ਮਨੁੱਖ ਨੇ ਖ਼ੂੰਖਾਰ ਜੀਵ-ਜੰਤੂਆਂ, ਜਾਨਵਰਾਂ 'ਤੇ ਵਸੀਕਾਰ ਕੀਤਾ ਹੈ। ਜੋ ਪ੍ਰੇਮ ਨਾਲ ਪਰਮਾਤਮਾ ਨੂੰ ਸਿਮਰਦਾ ਹੈ ਉਹ ਮਿਲਾਪ ਦਾ ਸੁੱਖ ਪ੍ਰਾਪਤ ਕਰ ਲੈਂਦਾ ਹੈ। ਭਾਈ ਗੁਰਦਾਸ ਜੀ ਸਪੱਸ਼ਟ ਕਰਦੇ ਹਨ:

*ਜੋ ਸਿਮਰਹਿ ਨਰ ਪ੍ਰੇਮ ਸਿਉ ਪਹੁਚੈ ਦਰਬਾਰਾ। (ਵਾਰ ੪੧:੧੮)*

ਜਦ ਪ੍ਰੇਮ ਦੀ ਖਿੱਚ ਮਾਲਕ ਨਾਲ ਬਣ ਜਾਂਦੀ ਹੈ। ਤਦ ਇਹ ਤੋੜਿਆਂ ਟੁੱਟਦੀ ਨਹੀਂ। ਛੱਡਿਆਂ ਛੁਟਦੀ ਨਹੀਂ:

*ਮੂ ਲਾਲਨ ਸਿਉ ਪ੍ਰੀਤਿ ਬਨੀ॥ਰਹਾਉ॥*
*ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥੧॥ (ਪੰਨਾ ੮੨੭)*

ਗੁਰੂ ਨਾਨਕ ਸਾਹਿਬ ਜਪੁ ਜੀ ਸਾਹਿਬ ਵਿਚ ਆਪ ਹੀ ਸਵਾਲ ਕਰਦੇ ਹਨ ਕਿ ਮੂੰਹ ਤੋਂ ਕਿਸ ਤਰ੍ਹਾਂ ਦੇ ਬੋਲ ਬੋਲੇ ਜਾਣ ਕਿ ਮਾਲਕ ਨਾਲ ਬਣ ਆਵੇ? ਫਿਰ ਜੁਆਬ ਵੀ ਆਪ ਹੀ ਦੇ ਰਹੇ ਹਨ ਕਿ ਜੇਕਰ ਉਸ ਦੇ ਨਾਮ ਦੀ ਵਡਿਆਈ ਵਿਚਾਰ ਕੀਤੀ ਜਾਵੇ ਤਾਂ ਸਾਡੀ ਪ੍ਰੀਤਮ ਨਾਲ ਪ੍ਰੀਤ ਬਣ ਆਉਂਦੀ ਹੈ। ਪ੍ਰਭੁ ਪਰਮਾਤਮਾ ਸਦਾ ਥਿਰ ਰਹਿਣ ਵਾਲਾ ਹੈ, ਉਸ ਦੇ ਨਿਯਮ ਵੀ ਅਟੱਲ ਹਨ। ਉਸ ਦੀ ਭਾਸ਼ਾ ਪ੍ਰੇਮ ਹੈ। ਪ੍ਰੇਮ ਬੋਲ ਹੀ ਉਸ ਨਾਲ ਮਿਲਾਪ ਦੇ ਸਾਧਨ ਹਨ:

*ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥ . . .*
*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥*
*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥ (ਪੰਨਾ ੨)*

ਪਰ ਇਹ ਬੋਲ ਧੁਰ ਦਿਲ ਤੋਂ ਹੋਣੇ ਚਾਹੀਦੇ ਹਨ ਨਾ ਕਿ ਦਿਮਾਗੀ ਸੱਤਾ ਤੋਂ, ਆਪਣੀ ਸਿਆਣਪ-ਚਤੁਰਾਈ ਨਾਲ ਪ੍ਰੀਤਮ ਨਾਲ ਪ੍ਰੀਤ ਨਹੀਂ ਬਣਦੀ। ਜਿਨ੍ਹਾਂ ਦੇ ਮਨ ਵਿਚ ਹੋਰ ਤੇ ਮੁਖ ਵਿਚ ਹੋਰ ਬੋਲ ਹਨ, ਉਹ ਕੱਚੇ ਹਨ:

*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥*

*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥* *(ਪੰਨਾ ੪੮੮)*

ਪ੍ਰਭੂ ਦਾ ਦੂਸਰਾ ਨਾਂ ਪ੍ਰੇਮ ਹੈ। ਪ੍ਰੇਮ ਜਜ਼ਬਾ ਹੈ,ਕਬਜ਼ਾ ਨਹੀਂ, ਜਿਸਨੂੰ ਅਨੁਭਵ ਕੀਤਾ ਜਾ ਸਕਦਾ ਹੈ, ਬਿਆਨ ਨਹੀਂ। ਪ੍ਰੇਮ ਦੀ ਖਿੱਚ ਹਰੇਕ ਵਿਚ ਹੁੰਦੀ ਹੈ। ਸਾਰਾ ਬ੍ਰਹਿਮੰਡ ਪ੍ਰੇਮ ਦੀ ਖਿੱਚ ਦਾ ਬੱਝਾ ਹੋਇਆ ਪ੍ਰੇਮ ਖੇਡ, ਖੇਡ ਰਿਹਾ ਹੈ। ਸੂਰਜ, ਚੰਦ, ਤਾਰੇ, ਧਰਤੀ, ਜੀਵ-ਜੰਤ, ਸਭ ਪ੍ਰੇਮ ਦੀ ਖੇਡ ਵਿਚ ਬੱਧੇ ਹੋਏ ਹਨ। ਪ੍ਰੇਮ, ਪ੍ਰੀਤ ਦਾ ਜਜ਼ਬਾ ਹਰ ਇਨਸਾਨ 'ਚ ਹੁੰਦਾ ਹੈ। ਪ੍ਰੇਮ ਜ਼ਿੰਦਗੀ ਹੈ। ਜਿਸ ਵਿਅਕਤੀ ਵਿਚ ਪ੍ਰੇਮ-ਬਿਰਹਾ ਵੈਰਾਗ ਦਾ ਜਜ਼ਬਾ ਨਹੀਂ ਉਹ ਤਾਂ ਇਕ ਜੀਵਤ ਲੋਥ ਹੈ। ਭਗਤ ਸ਼ੇਖ-ਫ਼ਰੀਦ ਜੀ ਕਥਨ ਕਰਦੇ ਹਨ:

*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥* *(ਪੰਨਾ ੧੩੭੮)*

ਇਹ ਪ੍ਰੇਮ-ਪ੍ਰੀਤ ਦੀ ਰੀਤ ਕੁਦਰਤੀ ਹੋਣ ਕਰਕੇ ਸੰਸਾਰਕ ਵੀ ਹੈ ਤੇ ਸਮਾਜਿਕ ਵੀ। ਸੰਸਾਰ ਦਾ ਹਰ ਜੀਵ ਕਿਸੇ ਨਾ ਕਿਸੇ ਰੂਪ ਵਿਚ ਕਿਸੇ ਦੂਸਰੇ ਨੂੰ ਪ੍ਰੇਮ ਕਰਦਾ ਹੈ। ਪ੍ਰੇਮ ਦੀਆਂ ਵੱਖ-ਵੱਖ ਪੱਧਰਾਂ ਹਨ ਤੇ ਉਮਰ ਦੇ ਪੰਧ ਨਾਲ ਪ੍ਰੇਮ-ਸੰਬੰਧ ਤੇ ਸਥਿਤੀ ਬਦਲਦੀ ਰਹਿੰਦੀ ਹੈ। ਪ੍ਰੇਮ ਦਾ ਇਜ਼ਹਾਰ ਕੇਵਲ ਮਾਨਵ ਜਾਤੀ ਹੀ ਨਹੀਂ ਕਰਦੀ ਸਗੋਂ ਸੰਸਾਰ ਦਾ ਹਰ ਜੀਵ-ਜੰਤੂ, ਜਾਨਵਰ ਤੇ ਬਨਸਪਤੀ ਭੀ ਪ੍ਰੇਮ ਦਾ ਪ੍ਰਗਟਾਅ ਕਿਸੇ ਨਾ ਕਿਸੇ ਰੂਪ ਵਿਚ ਕਰਦੀ ਹੈ। ਅਧਿਆਤਮਕ, ਸਮਾਜਿਕ, ਸੰਸਾਰਕ ਪੱਧਰ 'ਤੇ ਪ੍ਰੀਤਮ ਨਾਲ ਪ੍ਰੀਤ ਕਰਨ 'ਚ ਰੰਗ, ਨਸਲ, ਜਾਤ ਧਰਮ, ਖੇਤਰ, ਖਾਣ-ਪੀਣ ਪਹਿਰਾਣ, ਲਿੰਗ ਤੇ ਉਮਰ ਭੇਦ ਆਦਿ ਬੰਧਨ ਨਹੀਂ ਬਣਦੇ। ਪ੍ਰੀਤਮ ਦੀ ਪ੍ਰਾਪਤੀ ਵਾਸਤੇ ਪ੍ਰੇਮੀ ਲਈ ਕੋਈ ਵੀ ਮੁਸ਼ਕਲ-ਮੁਸੀਬਤ, ਰੁਕਾਵਟ ਨਹੀਂ, ਸਭ ਹੁਲਾਸ ਹੀ ਹੁਲਾਸ ਹੈ। ਪ੍ਰੇਮ-ਪੁਜਾਰੀ ਸੰਸਾਰਕ, ਸਮਾਜਿਕ ਬੰਧਨਾਂ ਤੋਂ ਨਿਜਾਤ ਪ੍ਰਾਪਤ ਕਰ ਭਰਮ, ਭੇਖ, ਪਖੰਡ ਦਿਖਾਵੇ ਤੋਂ ਸੁਤੰਤਰ ਹੋ, ਦਿਖਾਵੇ ਦੀ ਭਗਤੀ, ਸਿਫਤਿ-ਸਾਲਾਹ, ਜਪ-ਤਪ, ਤੀਰਥ, ਵਰਤ ਆਦਿ ਸਭ ਨੂੰ ਬੇਕਾਰ ਜਾਣਦਾ ਹੈ। ਉਸ ਨੂੰ ਯਕੀਨ ਹੋ ਜਾਂਦਾ ਹੈ ਕਿ ਕੇਵਲ ਤੇ ਕੇਵਲ ਗੁਰੂ ਦੇ ਮਾਰਗ 'ਤੇ ਚੱਲਿਆਂ ਹੀ ਪ੍ਰੀਤਮ ਦੇ ਦੇਸ਼ ਦੀ ਸੈਰ ਹੋ ਸਕਦੀ ਹੈ। ਜੀਵ-ਜੰਤੂਆਂ ਦੀ ਪ੍ਰੇਮ ਕਹਾਣੀ ਨੂੰ ਭਾਈ ਗੁਰਦਾਸ ਜੀ ਦਰਸਾਉਂਦੇ ਹਨ:

*ਦੀਪਕ ਹੇਤੁ ਪਤੰਗ ਦਾ ਜਲ ਮੀਨ ਤਰੰਦਾ।*
*ਮਿਰਗੁ ਨਾਦ ਵਿਸਮਾਦੁ ਹੈ ਭਵਰ ਕਵਲਿ ਵਸੰਦਾ।*
*ਚੰਦ ਚਕੋਰ ਪਰੀਤਿ ਹੈ ਦੇਖਿ ਧਿਆਨੁ ਧਰੰਦਾ।*
*ਚਕਵੀ ਸੂਰਜ ਹੇਤੁ ਹੈ ਸੰਜੋਗੁ ਬਣੰਦਾ।*
*ਨਾਰਿ ਭਤਾਰ ਪਿਆਰੁ ਹੈ ਮਾਂ ਪੁਤੁ ਮਿਲੰਦਾ।*
*ਆਪੇ ਆਪਿ ਵਰੱਤਦਾ ਗੁਰਮੁਖਿ ਪਰਚੰਦਾ॥* *(ਵਾਰ ੨:੧੭)*

ਪ੍ਰੇਮ ਪੁਜਾਰੀ ਪ੍ਰੀਤਮ ਦੇ ਮਿਲਾਪ ਲਈ ਬਿਖੜੇ ਰਾਹਾਂ ਦਾ ਵੀ ਪਾਂਧੀ ਬਣਦਾ

ਹੈ। ਵਿਛੋੜੇ ਰੂਪੀ ਦਰਦ ਨੂੰ ਘੱਟ ਕਰਨ ਵਾਸਤੇ ਉਹ ਮਿਲਾਪ ਰੂਪੀ ਮਲ੍ਹਮ ਦੀ ਵਰਤੋਂ ਕਰਦਾ ਹੈ। ਜਿਵੇਂ ਸੰਸਾਰਕ ਤੌਰ 'ਤੇ ਸੁਹਾਗਣ ਦਾ ਸੁੱਖ ਮਾਨਣ ਵਾਸਤੇ ਸੁਹਾਗਣ ਵਾਲੇ ਗੁਣ ਗ੍ਰਹਿਣ ਕਰਨੇ ਪੈਂਦੇ ਹਨ। ਪ੍ਰੇਮ ਪੁਜਾਰੀ ਨੂੰ ਪ੍ਰੀਤਮ ਦਾ ਅਤਾ-ਪਤਾ ਕਿਸੇ ਪਾਸੋਂ ਪੁੱਛਣ ਦੀ ਲੋੜ ਨਹੀਂ ਪੈਂਦੀ, ਨਾ ਕੋਈ ਆਣ ਕੇ ਦੱਸਦਾ ਹੀ ਹੈ। ਕੀੜਿਆਂ, ਪਤੰਗਿਆਂ ਨੂੰ ਕੋਈ ਮਿਠਾਸ ਤੇ ਦੀਪਕ ਦਾ ਪਤਾ ਨਹੀਂ ਦਰਸਾਉਂਦਾ, ਉਹ ਖੁਦ ਹੀ ਭਾਲ ਲੈਂਦੇ ਹਨ। ਭਾਈ ਗੁਰਦਾਸ ਜੀ ਸਪੱਸ਼ਟ ਕਰਦੇ ਹਨ:

*ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗੁ,*
*ਪ੍ਰੀਤਮ ਕੇ ਦੇਸ ਕੈਸੇ ਬਾਤਨ ਕੈ ਜਾਈਐ॥*
*ਪੂਛਤ ਹੈ ਬੈਦ ਖਾਤ ਅਉਖਧਿ ਨ ਸੰਜਮ ਸੈ,*
*ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ॥*
*ਪੂਛਤ ਸੁਹਾਗਨਿ ਕਰਮ ਹੈ ਦੁਹਾਗਨਿ ਕੈ,*
*ਰਿਦੈ ਬਿਭਿਚਾਰ ਕਤ ਸਿਹਜਾ ਬੁਲਾਈਐ॥*
*ਗਾਏ ਸੁਨੇ ਆਂਖੇ ਮੀਚੈ ਪਾਈਐ ਨ ਪਰਮ ਪਦੁ,*
*ਗੁਰ ਉਪਦੇਸੁ ਗਹਿ ਜਉ ਲਉ ਨ ਕਮਾਈਐ॥* *(ਕਬਿੱਤ ਸਵੱਯੇ)*

ਪਰ ਗੁਰਬਾਣੀ 'ਚ ਸ਼ਬਦ ਸਧਾਰਣ ਅਰਥਾਂ ਵਿਚ ਨਹੀਂ ਵਰਤਿਆ ਗਿਆ ਅਧਿਆਤਮਕ ਅਰਥਾਂ ਵਿਚ ਹੀ ਸ਼ਬਦ ਦੀ ਵਰਤੋਂ ਹੋਈ ਹੈ। ਪ੍ਰੇਮ ਦੀ ਖੇਡ ਸੰਸਾਰਕ ਪੱਧਰ 'ਤੇ ਖੇਡਣੀ ਬੜੀ ਅਸਾਨ ਤੇ ਸੁਖਾਲੀ ਲੱਗਦੀ ਹੈ ਪਰ ਅਧਿਆਤਮਕ ਪੱਧਰ 'ਤੇ ਇਹ ਖੰਡੇ ਦੀ ਧਾਰ 'ਤੇ ਚੱਲਣ ਸਮਾਨ ਹੈ, ਤਦ ਵੀ ਜਿਨ੍ਹਾਂ ਦਾ ਪ੍ਰੇਮ ਪ੍ਰੀਤਮ ਨਾਲ ਬਣ ਜਾਵੇ ਫਿਰ ਵਿਛੋੜਾ ਨਹੀਂ ਝੱਲ ਸਕਦੇ:

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥* *(ਪੰਨਾ ੧੩੩)*

ਪ੍ਰੇਮ ਸਥੂਲ ਰੂਪ 'ਚ ਵੀ ਹੁੰਦਾ ਹੈ ਤੇ ਸੂਖਮ ਰੂਪ ਵਿਚ ਵੀ। ਸਮਾਜਿਕ ਰਿਸ਼ਤੇ ਨਾਤਿਆਂ 'ਚ ਪ੍ਰੇਮ ਇਕ ਪ੍ਰਮੁੱਖ ਕੜੀ ਹੈ। ਇਸਤਰੀ ਪੁਰਖ ਦੇ ਸੰਬੰਧ ਵੀ ਪ੍ਰੇਮ 'ਤੇ ਨਿਰਭਰ ਹਨ, ਇਹ ਪ੍ਰੇਮ ਕੇਵਲ ਵਾਸ਼ਨਾ ਪੂਰਤੀ ਨਹੀਂ, ਇਸ ਵਿਚ ਸੂਖਮ ਮਿਲਾਪ ਦਾ ਅਨੁਭਵ ਵੀ ਹੈ। ਪਤੀ-ਪਤਨੀ ਇਕ ਹੀ ਸਰੀਰ ਦੇ ਦੋ ਅੰਗ ਹਨ ਜੋ ਵਿਛੜੇ ਹੋਣ ਕਰਕੇ ਮਿਲਣਾ ਲੋਚਦੇ ਹਨ। ਇਕ ਹੋਣ ਦਾ ਅਨੁਭਵ-ਅਹਿਸਾਸ ਹੀ ਅਸਲ ਮਿਲਾਪ ਹੈ। ਪਤੀ-ਪਰਮਾਤਮਾ ਹੈ ਤੇ ਪਤਨੀ ਜੀਵ ਇਸਤਰੀ। ਇਹ ਮਿਲਾਪ ਵੀ ਵਿਸਮਾਦ ਦੇ ਛਿਨ ਹੁੰਦੇ ਹਨ ਜਿਨ੍ਹਾਂ ਨੂੰ ਵਿਅਕਤ ਨਹੀਂ ਕੀਤਾ ਜਾ ਸਕਦਾ। ਕਾਮ ਦੀ ਸੰਸਾਰਿਕ ਬਿਰਤੀ ਵਾਸ਼ਨਾ ਹੈ ਤੇ ਅਧਿਆਤਮਕ ਬਿਰਤੀ ਪ੍ਰੇਮ ਹੈ।

ਪ੍ਰੋ. ਪੂਰਨ ਸਿੰਘ ਦੇ ਕਥਨ ਅਨੁਸਾਰ ਸੁਆਰਥ ਦੀ ਭਾਵਨਾ ਅੰਦਰ ਵਾਸ਼ਨਾ ਹੈਵਾਨ ਹੈ। ਹੈਵਾਨ ਦੀ ਮੌਤ ਹੋ ਜਾਂਦੀ ਹੈ ਤਾਂ ਉਸ ਵਿੱਚੋਂ ਨਿਰੋਲ ਪ੍ਰੇਮ ਵੱਸਣ ਲੱਗ ਜਾਂਦਾ ਹੈ। ਪ੍ਰੇਮ ਕੋਈ ਲੈਣ-ਦੇਣ ਦਾ ਵਪਾਰ ਨਹੀਂ; ਇਹ ਭੋਗ ਵਿਲਾਸ ਵੀ ਨਹੀਂ,

ਇਹ ਤਾਂ ਮਿਲਾਪ ਹੈ, ਅਜਿਹਾ ਪ੍ਰੇਮ ਹੀ ਪ੍ਰੇਮਾ ਭਗਤੀ 'ਚ ਤਬਦੀਲ ਹੋ ਜਾਂਦਾ ਹੈ। ਪ੍ਰੇਮ ਦੋਹਾਂ 'ਚ ਪੈਦਾ ਹੁੰਦਾ ਹੈ ਫਿਰ ਮਿਲਕੇ ਇਕ ਹੋ ਜਾਂਦਾ ਹੈ। ਪ੍ਰੇਮ ਦਾ ਵਿਸ਼ਾ ਸਦੀਆਂ ਪੁਰਾਣਾ ਹੁੰਦਾ ਹੋਇਆ ਵੀ ਹਰ ਸਮੇਂ ਨਵੀਨ ਹੈ। ਪ੍ਰੇਮ ਵਰਤਮਾਨ ਦੀ ਭਾਸ਼ਾ ਹੈ। ਪ੍ਰੇਮ ਨੂੰ ਪ੍ਰਗਟਾਉਣ ਲਈ ਗੁਰਬਾਣੀ 'ਚ ਬਹੁਤ ਸਾਰੀਆਂ ਉਦਹਾਰਨਾਂ ਹਨ ਜਿਵੇਂ ਪਾਣੀ ਤੇ ਕੰਵਲ, ਜਲ ਤੇ ਦੁੱਧ, ਪਾਣੀ ਤੇ ਮਛਲੀ, ਚਾਤ੍ਰਿਕ ਤੇ ਪਾਣੀ, ਚਕਵੀ ਤੇ ਸੂਰਜ ਆਦਿ। ਗੁਰਬਾਣੀ ਸਪੱਸ਼ਟ ਸੰਕੇਤ ਕਰਦੀ ਹੈ:

*-ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥ (ਪੰਨਾ ੫੯)*
*-ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ॥*
*ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ॥ (ਪੰਨਾ ੬੦)*

ਪ੍ਰੇਮ ਤੇ ਮੋਹ 'ਚ ਬਹੁਤ ਅੰਤਰ ਹੈ ਪਰ ਅਸੀਂ ਲੋਕਾਂ ਨੇ ਇਕ ਹੀ ਸਮਝ ਲਿਆ ਹੈ। ਮੋਹ, ਵਿਕਾਰ ਹੈ ਪਰ ਪ੍ਰੇਮ ਨਿਰੰਕਾਰ ਨੂੰ ਮਿਲਣ ਦਾ ਸਾਧਨ ਹੈ। ਮੋਹ ਤੋੜਦਾ ਹੈ ਪ੍ਰੇਮ ਜੋੜਦਾ ਹੈ। ਮੋਹ ਪੰਜ ਵਿਕਾਰਾਂ 'ਚ ਸ਼ਾਮਲ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਪਰ ਪ੍ਰੇਮ ਸਦਗੁਣ ਹੈ। ਮੋਹ ਤਾਂ ਖੂਹ ਹੈ, ਜਿਸ ਵਿੱਚੋਂ ਨਿਕਲਣਾ ਮੁਸ਼ਕਿਲ ਹੈ, ਸੰਸਾਰਿਕ, ਪਰਿਵਾਰਕ ਮੋਹ ਤਾਂ ਦਲਦਲ ਦੀ ਨਿਆਈਂ ਹੈ ਜਿਸ ਵਿੱਚੋਂ ਸਾਬਤ ਨਿਕਲਣਾ ਸੂਰਮਿਆਂ ਦਾ ਕਰਮ ਹੈ:

*ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ॥ (ਪੰਨਾ ੧੨)*

ਗੁਰਬਾਣੀ ਦੀ ਨਿਮਨ ਲਿਖਤ ਪੰਕਤੀ ਇਨ੍ਹਾਂ ਸ਼ਬਦਾਂ ਨੂੰ ਨਿਖੇੜ ਕੇ ਸਮਝਾਉਂਦੀ ਹੈ:

*ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥*
*ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ॥ (ਪੰਨਾ ੬੫੮)*

ਮੋਹ 'ਚ ਕਬਜ਼ੇ ਦੀ ਭਾਵਨਾ ਹੈ, ਪ੍ਰੇਮ 'ਚ ਤਿਆਗ ਦੀ ਬਿਰਤੀ ਹੈ। ਪ੍ਰੇਮ 'ਚ ਨਿਮਰਤਾ, ਗਰੀਬੀ, ਸਮਰਪਣ ਦੀ ਭਾਵਨਾ ਹੈ। ਆਪਾ ਨਿਛਾਵਰ ਕਰਨ ਦੀ ਗੱਲ ਹੈ। ਸੰਸਾਰ ਦੇ ਕਰਤੇ ਨੂੰ ਮਿਲਣ ਲਈ ਹਉਮੈਂ, ਹੰਕਾਰ ਦੀਆਂ ਦੀਵਾਰਾਂ ਨੂੰ ਤੋੜਨਾ ਪਵੇਗਾ, ਪਖੰਡਾਂ, ਭੇਖਾਂ, ਵਿਖਾਵੇ ਦਾ ਤਿਆਗ ਕਰ ਕੇ, ਪ੍ਰੇਮ ਦੇ ਮਾਰਗ 'ਤੇ ਚੱਲ ਕੇ ਕਰਤੇ ਦੀ ਕੁਦਰਤਿ ਨੂੰ ਪਿਆਰ ਕਰਦਿਆਂ ਇਕਮਿਕ ਹੋਣਾ ਹੈ, ਇਸ ਪਾਵਨ ਪੰਕਤੀ ਦਾ ਪ੍ਰੇਮ ਸੰਦੇਸ਼ਰਾ ਹੈ। ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਭੂ-ਪਰਮਾਤਮਾ ਵੀ ਪ੍ਰੇਮ ਸਰੂਪ ਹੈ:

*ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥ (ਜਾਪੁ ਸਾਹਿਬ)*

ਹਰ ਮਾਨਵ ਸੁੱਖ, ਸ਼ਾਂਤੀ, ਸਹਿਜ ਲੋਚਦਾ ਹੈ, ਇਸ ਲੋਚਾ ਸਰੋਤ ਕੇਵਲ ਤੇ ਕੇਵਲ ਪ੍ਰੇਮ ਹੀ ਹੈ। ਪ੍ਰੇਮ ਮਿਲਾਪ ਦਾ ਸਾਧਨ, ਮਿਲਾਪ 'ਚ ਸੁੱਖ ਹੈ। ਵਿਛੋੜੇ 'ਚ ਦੁੱਖ ਹੈ। ਸੰਸਾਰਿਕ ਸੁੱਖਾਂ ਵਾਸਤੇ ਆਪਸੀ ਮਿਲਵਰਤਨ, ਪ੍ਰੇਮ ਪਿਆਰ ਦੀ ਜਿਵੇਂ

ਜ਼ਰੂਰਤ ਹੈ ਇਸ ਤਰ੍ਹਾਂ ਹੀ ਸਦੀਵ ਸੁੱਖ-ਸ਼ਾਂਤੀ, ਸਹਿਜ, ਅਨੰਦ, ਖੇੜੇ ਵਾਸਤੇ ਪ੍ਰੇਮਾ-ਭਗਤੀ ਇੱਕੋ ਇਕ ਸਸਤਾ, ਸਰਲ ਤੇ ਸਪੱਸ਼ਟ ਪ੍ਰੀਤ ਦਾ ਮਾਰਗ ਹੈ, ਜਿਸ ਵਿਚ ਪ੍ਰਾਪਤੀ ਹੀ ਪ੍ਰਾਪਤੀ ਹੈ, ਖਰਚਾ, ਖੱਜਲ ਖੁਆਰੀ ਕੋਈ ਨਹੀਂ।

ਸੰਪੂਰਨ ਤੌਰ 'ਤੇ ਹਰ ਮਾਨਵ ਧਨ, ਦੌਲਤ, ਖੂਬਸੂਰਤੀ, ਤਾਕਤ, ਹਕੂਮਤ ਆਦਿ ਨੂੰ ਪ੍ਰਾਪਤ ਕਰਨਾ ਲੋਚਦਾ ਹੈ ਪਰ ਇਨ੍ਹਾਂ ਦੀ ਪ੍ਰਾਪਤੀ ਨਾਲ ਮਨੁੱਖ ਨੂੰ ਸੁੱਖ ਨਹੀਂ ਨਸੀਬ ਹੁੰਦਾ, ਸਗੋਂ ਹਉਮੈਂ, ਹੰਕਾਰੀ, ਬਣਾ ਦੇਂਦੀਆਂ ਹਨ। ਪ੍ਰੇਮ 'ਚ ਇਹ ਸ਼ਕਤੀਆਂ ਵੀ ਨੁਕਸਾਨਦੇਹ ਨਹੀਂ, ਗੁਣਕਾਰੀ ਹੋ ਜਾਂਦੀਆਂ ਹਨ। ਸ਼ਾਹੀ ਮਹੱਲਾਂ ਨਾਲੋਂ ਝੌਂਪੜੀ ਚੰਗੀ ਲੱਗਦੀ ਹੈ, ਜਿੱਥੇ ਪ੍ਰੇਮ ਹੈ।

ਪ੍ਰੇਮ ਦਾ ਅਹਿਸਾਸ ਪ੍ਰੀਤਮ ਨੂੰ ਮਿਲਣ ਨਾਲ ਹੁੰਦਾ ਹੈ, ਜਿਸਦੇ ਅੰਦਰ ਪੀੜਾ ਰੂਪੀ ਬੈਰਾਗ ਪੈਦਾ ਨਹੀਂ ਹੁੰਦਾ, ਉਸਨੂੰ ਪ੍ਰੇਮ ਰੂਪ ਦਵਾਈ ਦੀ ਜ਼ਰੂਰਤ ਨਹੀਂ। ਪ੍ਰੇਮ ਵਾਸਨਾ ਨਹੀਂ, ਕਿਉਂਕਿ ਵਾਸਨਾ 'ਚ ਕਾਮ ਹੈ। ਵਾਸਨਾ ਅੰਧਕਾਰਮਈ ਹੈ ਜਦ ਕਿ ਪ੍ਰੇਮ ਪ੍ਰਕਾਸ਼ਮਈ, ਪ੍ਰੇਮ ਦੇ ਪ੍ਰਾਪਤ ਹੋਣ ਦੀ ਪਹਿਲੀ ਸ਼ਰਤ ਦਰਸ਼ਨ, ਦੂਸਰੀ ਵਿਚਾਰ ਚਰਚਾ ਤੇ ਤੀਸਰੀ ਪਿਆਰ ਹੈ। ਪ੍ਰੇਮ ਦਿਲ ਤੋਂ ਹੁੰਦਾ ਹੈ ਦਿਮਾਗ ਤੋਂ ਨਹੀਂ। ਪ੍ਰੇਮ ਇਕ ਰਾਗ ਹੈ ਜੋ ਕਦੇ ਵੀ ਫ਼ਨਾਹ ਨਹੀਂ ਹੁੰਦਾ। ਪ੍ਰੇਮ ਦੀ ਪਰਿਭਾਸ਼ਾ ਤਾਂ ਪ੍ਰੇਮ ਪੁਜਾਰੀ ਬੁਲਬੁਲ, ਭਮੱਕੜ, ਚਕਵੀ, ਚਾਤ੍ਰਿਕ ਤੋਂ ਪੁੱਛੀ ਜਾ ਸਕਦੀ ਹੈ। ਪ੍ਰੀਤਮ-ਪਿਆਰੇ ਨਾਲ ਪ੍ਰੇਮ ਦੀ ਸਾਂਝ ਸ੍ਰੀ ਗੁਰੂ ਅੰਗਦ ਦੇਵ ਜੀ ਬਿਆਨ ਕਰਦੇ ਹਨ:

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥* *(ਪੰਨਾ ੮੩)*

ਪ੍ਰੇਮ ਪ੍ਰੀਤ ਦਾ ਗੀਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗਾ ਕੇ ਦਿਖਾਇਆ, ਜਦ ਉਹ ਤੱਤੀ ਤਵੀ 'ਤੇ ਚੌਂਕੜਾਂ ਮਾਰ ਵਿਸਮਾਦੀ ਅਵਸਥਾ 'ਚ ਉਚਾਰਦੇ ਹਨ:

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥* *(ਪੰਨਾ ੩੯੪)*

ਪ੍ਰੇਮ ਬਾਦਸ਼ਾਹ ਤੇ ਭਿਖਾਰੀ ਨੂੰ ਇਕ ਸਮਾਨ ਵਿਚ ਹੁੰਦਾ ਹੈ। ਪ੍ਰੇਮੀ ਹੁਕਮ ਨਹੀਂ ਕਰਦਾ, ਹੁਕਮੀ ਬੰਦਾ ਬਣਦਾ ਹੈ। ਪ੍ਰੇਮੀ ਪ੍ਰੀਤਮ ਦੇ ਸੁਖ ਵਾਸਤੇ ਆਪਾ ਨਿਛਾਵਰ ਕਰ ਦੇਂਦਾ ਹੈ। ਪ੍ਰੇਮੀ ਪ੍ਰੇਮ ਨੂੰ ਛਿਪਾ ਨਹੀਂ ਸਕਦਾ। ਪ੍ਰੇਮ ਦੀ ਕਹਾਣੀ ਗੁਰੂ ਨਾਨਕ ਤੇ ਭਾਈ ਮਰਦਾਨਾ ਦੀ ਪ੍ਰੀਤ ਵਿਚ ਪ੍ਰਾਪਤ ਹੁੰਦੀ ਹੈ। ਜਦ ਮਰਦਾਨਾ ਜੀ ਕਹਿੰਦੇ ਤੂੰ ਨਿਰੰਕਾਰ ਦਾ ਡੂੰਮ, ਮੈਂ ਤੇਰਾ ਡੂੰਮ, ਇਸ ਵਿਚ ਅੰਤਰ ਕੀ ਹੈ? ਗੁਰਬਾਣੀ 'ਚ ਸਿੱਖ ਭਾਵਨਾ ਨੂੰ ਇਸ ਤਰ੍ਹਾਂ ਪ੍ਰਗਟ ਕੀਤਾ ਗਿਆ ਹੈ:

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥ ਕਨਕ ਕਟਿਕ ਜਲ ਤਰੰਗ ਜੈਸਾ॥*
*(ਪੰਨਾ ੯੩)*

ਪ੍ਰੇਮ ਇਕ ਅਲੌਕਿਕ ਨਸ਼ਾ ਹੈ, ਖ਼ੁਮਾਰੀ ਹੈ, ਵਿਸਮਾਦੀ ਭਾਵਨਾ ਹੈ, ਖਿੜਾਓ ਹੈ, ਜਿਸਨੂੰ ਮਾਣਿਆ ਜਾ ਸਕਦਾ ਹੈ, ਦਰਸਾਇਆ ਨਹੀਂ ਜਾ ਸਕਦਾ। ਪ੍ਰੇਮ ਦੀ

ਖੁਮਾਰੀ ਪ੍ਰਾਪਤ ਕਰਨ ਵਾਸਤੇ ਆਪਾ ਵਾਰਨਾ ਪੈਂਦਾ ਹੈ। ਪਹਿਲੀ ਸ਼ਰਤ ਹੈ ਆਪਣੀ ਹੋਂਦ-ਹਸਤੀ ਤੇ ਪਹਿਚਾਣ ਨੂੰ ਪ੍ਰੀਤਮ 'ਚ ਅਭੇਦ ਕਰਨਾ-ਪ੍ਰੇਮ ਦੀ ਖੇਡ ਹੋਰ ਖੇਡਾਂ ਦੇ ਸਮਾਨ ਜਾਂ ਸਾਜ਼ਾਂ ਨਾਲ ਨਹੀਂ ਖੇਡੀ ਜਾਂਦੀ ਹੈ ਇਹ ਤਾਂ ਸੀਸ ਭੇਂਟ ਕਰਨ ਦੀ ਖੇਡ ਹੈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਸੱਚਾ ਪ੍ਰੇਮ ਖੁਦੀ ਦਾ ਤਿਆਗ ਹੈ। ਐਸੇ ਮਿਲਾਪ ਨੂੰ ਰੂਪਮਾਨ ਕਰਨਾ ਹੈ ਜਿਸ ਵਿਚ ਵਿਛੋੜੇ ਦੀ ਗੁੰਜਾਇਸ਼ ਹੀ ਨਹੀਂ। ਇਹ ਐਸੀ ਕਸ਼ਿਸ਼ ਹੈ ਜੋ ਤੋੜਿਆਂ ਟੁੱਟਦੀ ਨਹੀਂ, ਛੱਡਿਆਂ ਤੋੜੀ ਨਹੀਂ ਜਾਂਦੀ- ਪਾਵਨ ਕਥਨ ਹੈ:

*ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥ (ਪੰਨਾ ੮੨੭)*

ਤਲਵਾਰ-ਜਿੰਦ-ਨਰਜਿੰਦ ਦੇ ਟੁੱਕੜੇ-ਟੁੱਕੜੇ ਕਰ ਦੇਂਦੀ ਹੈ ਪਰ ਪ੍ਰੇਮ ਸ਼ਕਤੀ ਟੁੱਕੜਿਆਂ ਨੂੰ ਜੋੜ ਦੇਂਦੀ ਹੈ। ਹਿੰਦੀ ਦੇ ਕਵੀ ਰਹੀਮ ਜੀ ਦਾ ਕਥਨ ਹੈ ਪ੍ਰੇਮ ਦੇ ਧਾਗੇ ਨੂੰ ਤੋੜਨਾ ਨਹੀਂ ਚਾਹੀਦਾ ਜੇਕਰ ਟੁੱਟ ਜਾਵੇ ਤਾਂ ਇਸ ਵਿਚ ਗੰਢ ਪੈ ਜਾਂਦੀ ਹੈ:

*ਰਹਿਮਨ ਧਾਗਾ ਪ੍ਰੇਮ ਕਾ ਮਤ ਤੋੜੋ ਝਟਕਾਏ,*
*ਤੁਟੈ ਸੇ ਫਿਰ ਨ ਮਿਲੇ ਗਾਠ ਪੜ ਜਾਏ।*

ਪ੍ਰੇਮ ਨਾ ਗਰਜ਼ ਪੂਰਤੀ ਹੈ, ਨਾ ਖੁਦਗਰਜ਼ੀ। ਪ੍ਰੇਮ ਤਾਂ ਪ੍ਰੀਤਮ ਦੀ ਪ੍ਰਾਪਤੀ ਹੈ। ਪ੍ਰੀਤਮ ਦੀ ਯਾਦ ਹਰ ਦਮ ਹੋਣ ਨਾਲ ਪ੍ਰੀਤਮ ਦਾ ਰੰਗ ਪ੍ਰੇਮੀ 'ਤੇ ਚੜ੍ਹ ਜਾਂਦਾ ਹੈ। ਪ੍ਰੇਮੀ 'ਚ ਪ੍ਰੀਤਮ ਵਾਲੇ ਤੇ ਪ੍ਰੀਤਮ 'ਚ ਪ੍ਰੇਮੀ ਵਾਲੇ ਗੁਣ ਤਬਦੀਲ ਹੋ ਜਾਂਦੇ ਹਨ। ਫਿਰ ਇਹ ਅਵਸਥਾ ਆਪੇ ਗੁਰ ਚੇਲਾ ਵਾਲੀ ਹੋ ਨਿਬੜਦੀ ਹੈ। ਇਹ ਅਵਸਥਾ ਹੈ ਜਿੱਥੇ ਗੁਰੂ ਚੇਲੇ ਨੂੰ ਨਮਸਕਾਰ ਕਰਦਾ ਹੈ। ਇਹ ਅਵਸਥਾ ਹੈ, ਜਿੱਥੇ ਗੁਰੂ ਪਿਆਰੇ ਪਾਸੋਂ ਪ੍ਰੇਮ ਰੂਪੀ ਅੰਮ੍ਰਿਤ ਦੀ ਦਾਤ ਮੰਗਦਾ ਹੈ ਆਪਣੇ ਆਪ ਨੂੰ ਅਭੇਦ ਕਰਨ ਲਈ। ਸੰਸਾਰਿਕ ਤੌਰ 'ਤੇ ਜਿੱਥੇ ਬਹੁਤ ਪਿਆਰ ਹੋਵੇ, ਉੱਥੇ ਇੱਕੋ ਬਰਤਨ 'ਚ ਖਾਣਾ ਖਾ ਲਿਆ ਜਾਂਦਾ ਹੈ ਪਰ ਅਧਿਆਤਮਕ ਤੌਰ 'ਤੇ ਪ੍ਰੀਤਮ ਦੇ ਪ੍ਰੇਮ ਪਿਆਰ ਵਿਚ ਇੱਕੋ ਬਾਟੇ 'ਚੋਂ ਸਮੁੱਚੀ ਲੋਕਾਈ ਨੂੰ ਅੰਮ੍ਰਿਤ ਛਕਾਇਆ ਜਾਂਦਾ ਹੈ। ਪ੍ਰੇਮ 'ਚ ਸਮਰਪਣ ਹੈ, ਲਾਲਚ ਨਹੀਂ-ਭਗਤ ਸ਼ੇਖ਼ ਫਰੀਦ ਜੀ ਦੇ ਬਚਨ ਹਨ:

*ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ॥ (ਪੰਨਾ ੧੩੭੮)*

ਪ੍ਰੇਮੀ ਸਾਹ-ਸਤਹੀਨ ਨਹੀਂ ਹੁੰਦਾ, ਉਹ ਹਮੇਸ਼ਾ ਚੜ੍ਹਦੀ ਕਲ੍ਹਾ ਵਿਚ ਵਿਚਰਦਾ ਹੈ। ਪ੍ਰੀਤਮ ਨੂੰ ਮਿਲਣ ਵਾਸਤੇ ਉਸ ਵਿਚ ਇਤਨੀ ਸ਼ਕਤੀ, ਭਰੋਸਾ ਤੇ ਸਵੈ ਵਿਸ਼ਵਾਸ ਨੂੰ ਹੁੰਦਾ ਹੈ ਕਿ ਕੋਈ ਸੰਸਾਰਿਕ ਰੁਕਾਵਟ ਉਸਦੇ ਰਸਤੇ ਦਾ ਰੋੜਾ ਨਹੀਂ ਬਣ ਸਕਦੀ। ਭਗਤ ਸ਼ੇਖ਼ ਫਰੀਦ ਜੀ ਦੀ:

*ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥*

*ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥*
*ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥*
*ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥* *(ਪੰਨਾ ੧੩੭੯)*

ਪ੍ਰੀਤਮ ਨਾਲ ਪ੍ਰੇਮ ਹੋਣ 'ਤੇ ਮਨੁੱਖ ਹਰ ਸਮੇਂ ਨਿੰਮਾ-ਨਿੰਮਾ ਹੱਸਦਾ ਹੈ, ਮੁਸਕਰਾਉਂਦਾ ਹੈ ਤੇ ਗੁਣਗੁਣਾਉਂਦਾ ਹੈ। ਪ੍ਰੇਮ ਦੀ ਭਾਸ਼ਾ ਮੂਕ ਹੈ, ਇਸਨੂੰ ਲਿਪੀ ਦੇ ਰੂਪ 'ਚ ਨਹੀਂ ਲਿਖਿਆ ਜਾ ਸਕਦਾ। ਪ੍ਰੇਮ ਇਕ ਸ਼ਕਤੀ ਹੈ, ਭਗਤੀ ਹੈ, ਜੋ ਦੋ ਨੂੰ ਇੱਕ ਕਰ ਦੇਂਦੀ ਹੈ! ਪ੍ਰੇਮੀ ਆਸ਼ਾਵਾਦੀ ਹੁੰਦਾ ਹੈ, ਆਸ਼ਾਵਾਦੀ ਹੋਣ ਕਰਕੇ ਹੀ ਉਹ ਮੁਸ਼ੱਕਲ-ਮੁਸੀਬਤ ਨੂੰ ਖਿੜੇ ਮੱਥੇ ਪ੍ਰਵਾਨ ਕਰ, ਪ੍ਰਵਾਨ ਚੜ੍ਹਦਾ ਹੈ। ਪ੍ਰੇਮੀ ਭੋਗੀ ਨਹੀਂ ਹੁੰਦਾ, ਉਹ ਯੋਗੀ ਬਣ ਜਾਂਦਾ ਹੈ, ਪ੍ਰੀਤਮ ਨਾਲ ਜੁੜ ਕੇ। ਪਿਆਰ ਕੀਤਾ ਨਹੀਂ ਜਾਂਦਾ ਇਹ ਹੋ ਜਾਂਦਾ ਹੈ। ਪ੍ਰੇਮ ਬਜ਼ਾਰੀ ਵਸਤੂ ਨਹੀਂ, ਪ੍ਰੇਮ ਖ੍ਰੀਦਿਆ ਨਹੀਂ ਜਾਂਦਾ ਬਲਕਿ ਪ੍ਰੇਮ ਨਾਲ ਸਭ ਕੁਝ ਖ੍ਰੀਦਿਆ ਜਾ ਸਕਦਾ ਹੈ:

*ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ..* 'ਚ ਫੈਸਲਾ ਸੁਣਾਇਆ ਹੈ ਕਿ ਪ੍ਰੇਮ ਹੀ ਸ਼ਕਤੀ ਹੈ, ਪ੍ਰੇਮ ਹੀ ਭਗਤੀ ਹੈ, ਜਿਸ ਨਾਲ ਪਿਆਰੇ ਨੂੰ ਮਿਲਿਆ ਜਾ ਸਕਦਾ ਹੈ! ਪਰਮਾਤਮਾ ਪ੍ਰਾਪਤੀ ਦੇ ਪ੍ਰਚਲਿਤ ਜਟਿੱਲ ਸਾਧਨਾ ਦੀ ਪੋਲ ਖੋਲਦੇ ਹੋਏ ਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਕੀ ਹੋਇਆ ਜੇ ਦੋਵੇਂ ਅੱਖਾਂ ਬੰਦ ਕਰ ਕੇ ਬਗਲ ਸਮਾਧੀ ਲਗਾ ਲਈ, ਇਹ ਤਾਂ ਵਿਅਰਥ ਹੈ। ਅੱਖਾਂ ਤਾਂ ਕੁਦਰਤ ਦੇ ਕਰਤੇ ਨੇ ਸੰਸਾਰ ਨੂੰ ਜਾਣਨ-ਮਾਣਨ ਵਾਸਤੇ ਦਿੱਤੀਆਂ ਹਨ ਤੇ ਇਨ੍ਹਾਂ ਨੂੰ ਬੰਦ ਕਰ ਕੇ ਬੈਠ ਗਿਆ। ਤੂੰ ਬਾਹਰੀ ਤੌਰ 'ਤੇ ਅੱਖਾਂ ਬੰਦ ਕਰੀ ਬੈਠਾ ਪਰ ਅੰਦਰੂਨੀ ਤੌਰ 'ਤੇ ਸੰਸਾਰ ਦੇ ਰੰਗ-ਤਮਾਸ਼ੇ ਨੂੰ ਦੇਖ ਅੱਖਾਂ ਰੱਜ ਹੀ ਨਹੀਂ ਰਹੀਆਂ। ਮਨ ਕਰਕੇ ਤੂੰ ਟਿਕਦਾ ਨਹੀਂ ਪਰ ਦਿਖਾਵੇ ਦੀ ਸਮਾਧੀ ਲਗਾਈ ਹੈ:

*ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ॥* *(ਪੰਨਾ ੬੬੨)*

ਤੀਰਥ ਭਰਮਣ ਤੇ ਤੀਰਥ ਇਸ਼ਨਾਨ ਨੂੰ ਧਰਮ ਦਾ ਜ਼ਰੂਰੀ ਅੰਗ ਮੰਨਿਆ ਗਿਆ ਸੀ ਪਰ ਗੁਰਬਾਣੀ ਨੇ ਸਪੱਸ਼ਟ ਕਰ ਦਿੱਤਾ ਕਿ ਤੀਰਥ ਤਾਂ ਪ੍ਰਭੂ ਦੀ ਹੋਂਦ ਹਸਤੀ ਨੂੰ ਸਰਵਵਿਆਪੀ-ਸਰਵਸ਼ਕਤੀਮਾਨ ਮੰਨਣਾ ਹੈ:

*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥* *(ਪੰਨਾ ੬੮੭)*

ਵੈਦਿਕ ਧਰਮ ਦੀ ਇਹ ਮਾਨਤਾ ਸੀ ਕਿ ਸਤ ਸਮੁੰਦਰਾਂ- ਭਾਵ ਸਤ ਨਦੀਆਂ ਗੰਗਾ, ਜਮੁਨਾ, ਗੁਦਾਵਰੀ, ਸਤਲੁਜ, ਬਿਆਸ, ਨਰਬਦਾ, ਭਾਵ ਸਭ ਤੀਰਥਾਂ 'ਤੇ ਇਸ਼ਨਾਨ ਕਰਨਾ ਪੁੰਨ ਕਰਮ ਹੈ ਪਰ ਉਸ ਸਮੇਂ ਇਨ੍ਹਾਂ ਸਾਰੀਆਂ ਨਦੀਆਂ 'ਤੇ ਇਸ਼ਨਾਨ ਕਰਨਾ ਸਮੁੱਚਾ ਜੀਵਨ ਇਸ ਪਾਸੇ ਲਾਉਣ ਦੇ ਤੁਲ ਸੀ। ਇਸ ਤਰ੍ਹਾਂ ਸੰਸਰਿਕ ਜੀਵਨ ਵੀ ਵਿਅਰਥ ਪੈਦਲ ਯਾਤਰਾ ਕਰਦਿਆਂ ਗੁਜ਼ਰ ਜਾਂਦਾ ਸੀ। ਮਿਲਾਪ ਵੀ ਨਾ ਹੋਇਆ ਤੇ ਜੀਵਨ ਵੀ ਬੀਤ ਗਿਆ ਇਸ ਇਸ ਤਰ੍ਹਾਂ ਲੋਕ-ਪਰਲੋਕ

ਭਾਵ ਵਰਤਮਾਨ ਤੇ ਭਵਿੱਖ ਵੀ ਬਰਬਾਦ ਹੋ ਗਿਆ:

*ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ॥*
*ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ॥* *(ਪੰਨਾ ੧੩੬੫)*

ਪ੍ਰੇਮ ਤੋਂ ਬਿਨਾ ਤਾਂ ਮਾਨਵ ਦੀ ਸਥਿਤੀ ਇਸ ਤਰ੍ਹਾਂ ਹੋਵੇਗੀ ਜਿਵੇਂ ਅਰਥਾਂ ਤੋਂ ਬਿਨਾ ਕਵਿਤਾ, ਪਿਆਰ ਤੋਂ ਬਿਨਾ ਮਿੱਤਰਤਾ, ਰਾਜੇ ਤੋਂ ਬਿਨਾ ਦੇਸ਼ ਅਤੇ ਫ਼ੌਜਾਂ ਤੋਂ ਬਿਨਾ ਰਾਜਾ:

*ਜਿਮ ਅਰਥ ਹੀਨ ਕਬਿੱਤ॥ ਬਿਨ ਪ੍ਰੇਮ ਕੇ ਜਿਮ ਮਿੱਤ॥*
*ਜਿਮ ਰਾਜ ਹੀਣ ਸੁਦੇਸ਼॥ ਜਿਮ ਸੈਨ ਹੀਨ ਨਰੇਸ਼॥*

ਪ੍ਰੇਮ ਦੀ ਅਕੱਥ ਕਹਾਣੀ ਹੈ ਪਰ ਜਿਹੜਾ ਇਸ ਨੂੰ ਸਮਝਾਉਂਦਾ ਹੈ, ਉਸ ਦੇ ਪੈਰੀਂ ਲੱਗਣ ਨੂੰ ਚਿਤ ਕਰਦਾ ਹੈ। ਇਹੀ ਕਾਰਨ ਹੈ ਕਿ ਅਸੀਂ ਸੰਸਾਰਕ ਪ੍ਰੇਮ-ਕਥਾਵਾਂ ਬੜੇ ਚਾਓ ਤੇ ਤਵੱਜੋਂ ਦੇ ਕੇ ਪੜ੍ਹਦੇ-ਸੁਣਦੇ ਹਾਂ:

*ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ॥*
*ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ॥* *(ਪੰਨਾ ੭੫੯)*

ਪਰਮਾਤਮਾ ਸੱਚ ਸਰੂਪ ਹੈ ਜੋ ਆਦਿ-ਜੁਗਾਦੀ ਸੱਚ ਹੈ, ਜੋ ਸਮੇਂ-ਸਥਾਨ ਦੀਆਂ ਸੀਮਾਵਾਂ ਤੋਂ ਸੁਤੰਤਰ ਹੈ। ਉਸ ਨਾਲ ਤਨ-ਮਨ ਤੋਂ ਜੁੜਨਾ, ਸੱਚ ਦੇ ਧਾਰਨੀ ਹੋਣਾ, ਪ੍ਰੇਮ ਲਈ ਜ਼ਰੂਰੀ ਹੈ। ਜਿਸ ਪਾਸ ਸੱਚ ਤੇ ਪ੍ਰੇਮ ਹੈ, ਉਸ ਦੇ ਸਭ ਦਾਸ ਬਣਨ ਨੂੰ ਤਿਆਰ ਹਨ ਕਿਉਂਕਿ ਉਹ ਪ੍ਰੀਤਮ ਰੂਪ ਹੀ ਹੋ ਜਾਂਦਾ ਹੈ:

*ਸਾਚੁ ਰਿਦੈ ਸਚੁ ਪ੍ਰੇਮ ਨਿਵਾਸ॥*
*ਪ੍ਰਣਵਤਿ ਨਾਨਕ ਹਮ ਤਾ ਕੇ ਦਾਸ॥* *(ਪੰਨਾ ੨੨੪)*

ਪਰ ਪ੍ਰੇਮ-ਪੀਤ ਵੀ ਪ੍ਰਭੂ ਨਦਰ ’ਤੇ ਨਿਰਭਰ ਹੈ। ਇਸ-ਪਾਸੜ ਪਿਆਰ ਕਦੇ ਵੀ ਸਿਰੇ ਨਹੀਂ ਚੜ੍ਹਦਾ:

*ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰਿ ਤੁਮਾਰੀ ਜੀਉ॥* *(ਪੰਨਾ ੧੦੧੬)*

ਪ੍ਰੇਮ ’ਚ ਪ੍ਰੀਤਮ ਦੀ ਯਾਦ ਕਦੇ ਵੀ ਵਿਸਰਦੀ ਨਹੀਂ, ਪ੍ਰੇਮ ਦਾ ਪਰਮਾਤਮਾ ਨਾਲ ਇਸ ਤਰ੍ਹਾਂ ਦਾ ਚਾਹੀਦਾ ਹੈ ਜਿਵੇਂ ਮਛਲੀ ਤੇ ਪਾਣੀ ਦਾ, ਪਾਣੀ ਤੋਂ ਵਿਛੋੜਾ ਮਛਲੀ ਦੀ ਮੌਤ ਹੈ। ਜੇਕਰ ਮਛਲੀ ਨੂੰ ਪਕੜ ਕੇ, ਕੱਟ ਕੇ, ਰਿੰਨ੍ਹ ਲਿਆ ਜਾਵੇ ਤਾਂ ਵੀ ਮੱਛੀ ਪਾਣੀ ਨਾਲੋਂ ਆਪਣੀ ਪ੍ਰੀਤ ਨਹੀਂ ਤੋੜਦੀ, ਸਗੋਂ ਖਾਣ ਵਾਲੇ ਨੂੰ ਪਾਣੀ ਪੀਣ ਲਈ ਮਜਬੂਰ ਕਰਦੀ ਹੈ:

*ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥*
*ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥* *(ਪੰਨਾ ੬੫੮)*

ਪ੍ਰੇਮ ਪਖੰਡ ਨਹੀਂ, ਭੇਖ ਨਹੀਂ, ਦਿਖਾਵਾ ਨਹੀਂ। ਪਖੰਡ ਨਾਲ ਪ੍ਰੀਤਮ ਦੀ ਪ੍ਰਾਪਤੀ ਨਹੀਂ ਹੁੰਦੀ, ਸਗੋਂ ਮਨੁੱਖ ਦਾ ਪਾਜ ਉਖੜ ਜਾਂਦਾ ਹੈ:

*ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ॥* *(ਪੰਨਾ ੫੪)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਿਮਨ ਲਿਖਤ ਪੰਕਤੀਆਂ 'ਚ ਖ਼ਾਲਸੇ ਦੇ ਪ੍ਰੇਮ ਆਦਰਸ਼ ਨੂੰ ਰੂਪਮਾਨ ਕੀਤਾ ਹੈ ਕਿ ਮੇਰਾ ਸਿੱਖ ਹਰ ਸਮੇਂ-ਸਮੇਂ ਜਾਗਤ ਜੋਤਿ ਦਾ ਪੁਜਾਰੀ ਹੋਵੇਗਾ-ਉਹ ਕਿਸੇ ਦੀ, ਕਿਸੇ ਵੀ ਰੂਪ ਵਿਚ, ਕਿਸੇ ਵੀ ਸਥਿਤੀ ਵਿਚ ਪੂਜਾ, ਉਪਾਸਨਾ ਨਹੀਂ ਕਰੇਗਾ। ਬਿਨਾ ਕਰਤਾ ਪੁਰਖ ਦੇ ਉਹ ਮਨ ਵਿਚ ਦੂਸਰੇ ਦਾ ਖਿਆਲ ਵੀ ਨਹੀਂ ਲਿਆਵੇਗਾ। ਮੇਰਾ ਸਿੱਖ ਮੜੀਆਂ, ਮਸਾਣਾਂ, ਮੱਠਾਂ, ਕਬਰਾਂ ਨੂੰ ਵੀ ਨਹੀਂ ਮੰਨੇਗਾ ਉਹ ਕੇਵਲ ਪ੍ਰੇਮ-ਪ੍ਰੀਤ ਦੇ ਹੀ ਨਿਯਮ ਦੀ ਪਾਲਨਾ ਕਰੇਗਾ ਜਿਹੜਾ ਕਿ ਕੇਵਲ ਇੱਕ ਨਾਲ ਹੀ ਹੋ ਸਕਦਾ ਹੈ, ਦੂਸਰੇ ਨਾਲ ਨਹੀਂ। ਮੇਰੇ ਸਿੱਖ ਵਾਸਤੇ ਪ੍ਰਭੂ-ਭਗਤੀ, ਪ੍ਰੀਤ-ਪਿਆਰ ਹੀ ਤੀਰਥ, ਇਸ਼ਨਾਨ, ਦਾਨ, ਦਇਆ, ਤਪ ਤੇ ਸੰਜਮ ਹੋਵੇਗਾ। ਇਸ ਮਰਯਾਦਾ ਦੀ ਪਾਲਣਾ ਕਰਨ ਨਾਲ ਹੀ ਪ੍ਰੇਮੀ ਦੇ ਹਿਰਦੇ ਵਿਚ ਪ੍ਰੀਤ ਦੀ ਜੋਤਿ ਜਗ ਪਵੇਗੀ ਤਦ ਹੀ ਉਹ ਮੇਰਾ ਖ਼ਾਸ ਰੂਪ ਖ਼ਾਲਸਾ ਸਦਵਾ ਸਕੇਗਾ:

*ਜਾਗਤ ਜੋਤਿ ਜਪੈ ਨਿਸ ਬਾਸੁਰ ਏਕੁ ਬਿਨਾ ਮਨਿ ਨੈਕ ਨਾ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ ਏਕੁ ਬਿਨਾ ਨਹਿ ਏਕ ਪਛਾਨੈ॥*
*ਪੂਰਨ ਜੋਤਿ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥* *(ਦਸਮ ਗ੍ਰੰਥ)*

ਇਹ ਪ੍ਰੇਮ ਦੀ ਅਜਿਹੀ ਅਵਸਥਾ ਜਿੱਥੇ ਪ੍ਰੀਤਮ ਤੇ ਪ੍ਰੇਮੀ ਇੱਕ ਹੋ ਜਾਂਦੇ ਹਨ-ਇਹ ਤਾਂ *ਏਕ ਜੋਤਿ ਦੋਇ ਮੂਰਤੀ* ਦੇ ਸਿਧਾਂਤ ਦਾ ਹੀ ਪ੍ਰਗਟਾਅ ਹੈ। ਭਗਤ ਕਬੀਰ ਜੀ ਬਾਖੂਬੀ ਦਰਸਾਉਂਦੇ ਹਨ:

*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥* *(ਪੰਨਾ ੯੬੯)*

ਇਹ ਪ੍ਰੇਮ ਦੀ ਹੀ ਸ਼ਕਤੀ ਹੈ ਕਿ ਸਮੁੱਚੀ ਮਾਨਵਤਾ ਨੂੰ ਮਨੁੱਖ ਇਕ ਸਮਝਣ-ਮੰਨਣ ਲੱਗ ਜਾਂਦਾ ਹੈ। ਉਸ ਨੂੰ ਸਮੁੱਚੀ ਕਾਇਨਾਤ ਕਰਤੇ ਦੀ ਕਿਰਤ ਨਦਰੀ ਆਉਂਦੀ ਹੈ। ਉਹ ਧਰਮ, ਜਾਤ, ਦੇਸ਼, ਰੰਗ, ਨਸਲ ਦੇ ਵਿਤਕਰਿਆਂ ਵਖਰੇਵਿਆਂ ਤੋਂ ਉੱਪਰ ਉਠ ਜਾਂਦਾ ਹੈ ਤੇ ਸੁਭਾਵਿਕ ਇਹ ਪੰਕਤੀ ਉਚਾਰਦਾ ਹੈ:

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ ਕੋਊ ਬ੍ਰਹਮਚਾਰੀ ਕੋਊ ਜੀਤ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ॥*
*ਕਰਤਾ ਕਰੀਮ ਸੋਈ ਰਾਜਕ ਰਹੀਮ ਓਈ ਦੂਸਰੋ ਨ ਭੇਦ ਕੋਈ ਭੂਲਿ ਭ੍ਰਮ ਮਾਨਬੋ॥*
*ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥*
*(ਦਸਮ ਗ੍ਰੰਥ)*

ਪ੍ਰੇਮੀ ਵਾਸਤੇ ਕੋਈ ਦੁਸ਼ਮਣ ਨਹੀਂ, ਸਭ ਆਪਣਾ, ਪਰਾਇਆ ਕੋਈ ਨਹੀਂ। ਜਦ ਪ੍ਰੇਮ-ਪੁਜਾਰੀ ਇਕ ਹੋ ਗਿਆ ਤਾਂ ਦਵੈਸ਼ ਤਾਂ ਆਪੇ ਖ਼ਤਮ ਹੋ ਜਾਵੇਗੀ। ਇਹ ਬੇਗਮਪੁਰੇ ਦੀ ਅਵਸਥਾ ਇੱਥੇ ਪਹੁੰਚ ਕੇ ਮਨੁੱਖ ਮੰਦਰ, ਮਸਜਿਦ, ਗੁਰਦੁਆਰੇ ਆਦਿ ਦੀ ਚਾਰ-ਦੁਆਰੀ ਤੇ ਖੱਤਰੀ, ਬ੍ਰਾਹਮਣ, ਸੂਦ, ਵੈਸ਼ ਚਹੁ ਵਰਨਾਂ ਤੋਂ ਸੁਤੰਤਰ ਹੋ

ਪੁਕਾਰਦਾ ਹੈ:-

*-ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥* *(ਪੰਨਾ ੯੭)*

ਪਰਮਾਤਮਾ ਅਕਾਰ ਨਹੀਂ ਨਿਰੰਕਾਰ ਹੈ। ਨਿਰੰਕਾਰੀ ਜੋਤਿ ਨੂੰ ਭਾਸ਼ਾ, ਬੋਲੀਆਂ, ਲਿਪੀਆਂ 'ਚ ਵੀ ਕੈਦ ਨਹੀਂ ਕੀਤਾ ਜਾ ਸਕਦਾ। ਉਸ ਦੀ ਉਸਤਤਿ ਕੇਵਲ ਸੰਸਕ੍ਰਿਤ, ਫ਼ਾਰਸੀ, ਪਾਰਸੀ, ਪਾਲੀ ਜਾਂ ਪੰਜਾਬੀ 'ਚ ਹੀ ਨਹੀਂ ਕੀਤੀ ਜਾ ਸਕਦੀ, ਕਿਉਂਕਿ ਅਸੀਮਤ ਨੂੰ ਸੀਮਤ ਸ਼ਬਦਾਵਲੀ ਦੀ ਕੈਦ 'ਚ ਕੈਦ ਨਹੀਂ ਕੀਤਾ ਜਾ ਸਕਦਾ। ਗੁਰਦੇਵ ਸਪੱਸ਼ਟ ਕਰਦੇ ਹਨ:

*ਕਹੂੰ ਆਰਬੀ ਤੋਰਕੀ ਪਾਰਸੀ ਹੋ॥ ਕਹੂੰ ਪਹਲਵੀ ਪਸ਼ਤਵੀ ਸੰਸਕ੍ਰਿਤੀ ਹੋ॥*
*ਕਹੂੰ ਦੇਸ ਭਾਖਯਾ ਕਹੂੰ ਦੇਵ ਬਾਨੀ॥ ਕਹੂੰ ਰਾਜ ਬਿਦਿਆ ਕਹੂੰ ਰਾਜਧਾਨੀ॥*
*(ਦਸਮ ਗ੍ਰੰਥ)*

ਹਰੀ ਕੇਵਲ ਹਿੰਦੂਆਂ ਦਾ ਨਹੀਂ, ਖੁਦਾ ਕੇਵਲ ਮੁਸਲਮਾਨਾਂ ਦਾ ਨਹੀਂ, ਉਹ ਸਮਸਤ ਸੰਸਾਰ ਪੈਦਾ ਕਰਨ ਵਾਲਾ ਸਾਂਝਾ ਬਾਪ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਾਂ ਤੁਹੀ-ਤੁਹੀ-ਤੁਹੀ ਦੀ ਧੁੰਨ ਉਚਾਰਦੇ ਹੋਏ ਸਪੱਸ਼ਟ ਕਰਦੇ ਹਨ ਕਿ ਮੰਦਰ ਤੇ ਮਸਜਿਦ ਭਿੰਨ ਨਹੀਂ, ਪੂਜਾ ਤੇ ਨਿਮਾਜ਼ 'ਚ ਕੋਈ ਅੰਤਰ ਨਹੀਂ। ਕੋਈ ਹਿੰਦੂ, ਮੁਸਲਮਾਨ, ਮਲੇਸ਼, ਕਾਫ਼ਰ ਨਹੀਂ। ਪਰਮਾਤਮਾ ਨੂੰ ਪਾਉਣ ਲਈ ਭਾਵਨਾ ਦੀ ਜ਼ਰੂਰਤ ਹੈ। ਭਾਵਨਾ ਦਾ ਪ੍ਰਗਟਾਅ ਪ੍ਰੇਮ 'ਚੋਂ ਹੁੰਦਾ ਹੈ, ਜਿਸਨੂੰ ਪ੍ਰੇਮ ਹੋ ਜਾਵੇ ਉਸ ਵਾਸਤੇ ਸਭ ਸਮਾਨ ਹਨ:

*ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ ਅਦੇਵ ਜਛ ਗੰਧ੍ਰਬ ਤੁਰਕ ਹਿੰਦੂ ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥*
*ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥*
*(ਦਸਮ ਗ੍ਰੰਥ)*

ਇਹੀ ਕਾਰਨ ਹੈ ਕਿ ਗੁਰੂ ਨਾਨਕ ਸਾਹਿਬ - ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਚਾਰਧਾਰਾ ਨੂੰ ਮੰਨਣ ਵਾਲਾ ਸਵੇਰੇ-ਸ਼ਾਮ ਇਹੀ ਅਰਦਾਸ ਕਰਦਾ ਹੈ-

*ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ . .*
ਇਹੀ *ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ* ਦਾ ਆਦਰਸ਼ ਹੈ।

■

# ਪੈਰਸ ਦੇ ਹੋਟਲ ਵਿਚ ਇਕ ਸਿੰਘ ਦੀ ਰਾਤ

*-ਪ੍ਰਿੰ. ਨਰਿੰਦਰ ਸਿੰਘ ਸੋਚ**

ਇਕ ਇਤਿਹਾਸ ਦਾ ਖੋਜੀ ਸਿੰਘ ਕਈ ਦੇਸ਼ਾਂ ਪ੍ਰਦੇਸ਼ਾਂ ਦੀਆਂ ਲਾਇਬ੍ਰੇਰੀਆਂ ਵਿੱਚੋਂ ਸਿੱਖ ਇਤਿਹਾਸ ਨਾਲ ਸੰਬੰਧਿਤ ਕਾਗਜ਼-ਪੱਤਰ ਲੱਭਦਾ ਫਿਰਦਾ ਸੀ। ਇਸ ਸੰਬੰਧ ਵਿਚ ਘੁੰਮਦਾ ਉਹ ਪੈਰਸ ਦੇ ਇਕ ਹੋਟਲ ਵਿਚ ਠਹਿਰਿਆ। ਉਸ ਹੋਟਲ ਦੀ ਇਨਚਾਰਜ ਇਕ 'ਇਸਤਰੀ' ਸੀ। ਜਦੋਂ ਅਨੋਖੇ ਅਤੇ ਅਜਨਬੀ ਖੋਜੀ ਨੇ ਆਪਣੇ ਨਾਮ ਅੱਗੇ ਸਿੰਘ ਸ਼ਬਦ ਲਿਖਿਆ ਤਾਂ ਉਸ ਇਸਤਰੀ ਨੂੰ ਨਵੀਂ ਸ਼ਕਲ ਵਾਲੇ ਪ੍ਰਦੇਸੀ ਦੇ ਨਾਮ ਨਾਲ ਨਵਾਂ ਸ਼ਬਦ ਵੇਖ ਕੇ ਬੜਾ ਅਚੰਭਾ ਹੋਇਆ।

ਪੈਰਸ ਇਕ ਨਵੇਂ ਫੈਸ਼ਨਾਂ ਵਾਲਾ ਤੇ ਪ੍ਰਦੇਸੀਆਂ ਦਾ ਕੇਂਦਰ ਹੈ। ਇਸ ਕਰਕੇ ਭੀ ਇੱਥੇ ਵੱਖ-ਵੱਖ ਦੇਸ਼ਾਂ ਦੇ ਫੈਸ਼ਨ ਵੇਖਣ ਨੂੰ ਬਹੁਤੇ ਮਿਲਦੇ ਹਨ ਪਰ ਇਸ ਚੰਗੀ ਇਸਤਰੀ ਨੇ ਨਾ ਅੱਜ ਤਕ ਸਿੰਘ ਸ਼ਬਦ ਪੜ੍ਹਿਆ ਸੀ ਅਤੇ ਨਾ ਹੀ ਉਸ ਨੇ ਕਿਸੇ ਦੀ ਸ਼ਕਲ ਡਿੱਠੀ ਸੀ। ਉਹ ਤਹਿਜ਼ੀਬ ਅਤੇ ਸੱਭਿਆਚਾਰ ਵਾਲੀ ਤੀਵੀਂ ਸੀ, ਇਸ ਕਰਕੇ ਉਸ ਨੇ ਸਿੰਘ ਜੀ ਉੱਪਰ ਕੋਈ ਪ੍ਰਸ਼ਨ ਨਾ ਕੀਤਾ ਅਤੇ ਨਾ ਕੋਈ ਪੁੱਛ-ਗਿੱਛ ਕੀਤੀ।

ਇਹ ਬੜੇ ਚਿਰਾਂ ਦੀ ਗੱਲ ਹੈ ਅਤੇ ਉਦੋਂ ਪ੍ਰਦੇਸਾਂ ਵਿਚ ਅਤੇ ਖਾਸ ਕਰਕੇ ਹੋਟਲਾਂ ਵਿਚ ਰਹਿਣ ਵਾਲੇ ਅਤੇ ਇਤਿਹਾਸ ਦੀ ਖੋਜ ਕਰਨ ਵਾਲੇ ਸਿੰਘ ਪ੍ਰਦੇਸਾਂ ਵਿਚ ਬਹੁਤ ਘੱਟ ਗਏ ਸਨ।

ਉਸ ਚੰਗੀ ਇਸਤਰੀ ਨੇ ਕਈ ਹੋਟਲਾਂ ਵਾਲਿਆਂ ਨੂੰ ਟੈਲੀਫੂਨ ਰਾਹੀਂ ਪੁੱਛਿਆ ਕਿ ਸਿੰਘ ਕੌਣ ਹੁੰਦੇ ਹਨ? ਪਰ ਕਿਸੇ ਨੇ ਭੀ ਇਸਦਾ ਉੱਤਰ ਨਾ ਦਿੱਤਾ ਪਰ ਇਕ ਸਿਆਣੇ ਨੇ ਰਾਹ ਦੱਸਿਆ ਕਿ ਤੁਸੀਂ ਕਿਸੇ ਇਤਿਹਾਸ ਦੇ ਖੋਜੀ, ਯੂਨੀਵਰਸਿਟੀ ਦੇ ਪ੍ਰੋਫੈਸਰ ਤੋਂ ਪਤਾ ਪੁੱਛੋ। ਉਸ ਤੋਂ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਸਿੰਘ ਕੌਣ ਹੁੰਦੇ ਹਨ। ਉਸ ਖੋਜੀ ਤੇ ਚੰਗੀ ਇਸਤਰੀ ਨੇ ਸ਼ਾਮ ਤਕ ਸਿੰਘਾਂ ਸੰਬੰਧੀ ਇਸ ਤਰ੍ਹਾਂ ਕਾਫੀ ਗਿਆਨ ਪ੍ਰਾਪਤ ਕਰ ਲਿਆ ਸੀ। ਉਸ ਨੇ ਸਿੰਘਾਂ ਦੀ ਰਹਿਣੀ ਬਹਿਣੀ ਅਤੇ ਨਿਤਨੇਮ ਸਬੰਧੀ ਇਕ ਟੇਬਲ (ਸਾਰਣੀ) ਬਣਾ ਲਿਆ।

ਉਸ ਨੇ ਸਿੰਘ ਨੂੰ ਇਕ ਅਜਿਹਾ ਕਮਰਾ ਦਿੱਤਾ ਜਿਸ ਵਿਚ ਬੈਠੇ ਸਿੰਘ ਜੀ ਦੀ ਨਿਗਰਾਨੀ ਕੀਤੀ ਜਾ ਸਕਦੀ। ਉਸ ਖੋਜੀ ਸਿੰਘ ਨੂੰ ਨਹੀਂ ਸੀ ਪਤਾ ਕਿ ਪ੍ਰਦੇਸਾਂ ਦੇ ਇਕ ਹੋਟਲ ਵਿਚ ਇਕ ਪ੍ਰਦੇਸਣ ਇਸਤਰੀ ਦਸਾਂ ਗੁਰੂ ਸਾਹਿਬਾਨ ਦੀ ਪ੍ਰਾਪਤੀ ਦੀ ਪ੍ਰੀਖਿਆ ਲੈ ਰਹੀ ਹੈ। ਸਿੱਖ ਇਤਿਹਾਸ ਅਤੇ ਰਹਿਤਾਂ ਨੂੰ ਸਿੰਘ ਜੀ ਦੇ ਅਮਲੀ ਜੀਵਨ ਵਿਚ ਪਰਖਿਆ ਜਾ ਰਿਹਾ ਹੈ।

ਪੈਰਸ ਵਿਚ ਸ਼ਾਮ ਪਈ, ਸਾਰਾ ਸ਼ਹਿਰ ਜਗਮਗਾ ਉਠਿਆ, ਮਨੁੱਖ ਅਤੇ

*ਗੁਰਪੁਰਵਾਸੀ

ਇਸਤਰੀਆਂ ਸ਼ਹਿਰ ਵਿਚ ਇਸ ਤਰ੍ਹਾਂ ਜਾਪਦੇ ਸਨ, ਜਿਵੇਂ ਬਾਗ ਵਿਚ ਕਾਲੀ ਰਾਤ ਨੂੰ ਟਟਹਿਣੇ ਚਮਕਦੇ ਹਨ। ਸਾਰੇ ਪੈਰਸ ਵਿਚ ਸੁੰਦਰਤਾ ਦਾ ਤੇ ਵਿਲਾਸਤਾ ਦਾ ਹੜ ਆਇਆ ਹੋਇਆ ਸੀ ਪਰ ਸਿੰਘ ਜੀ ਨੇ ਜਦੋਂ ਵੇਖਿਆ ਕਿ ਸ਼ਾਮ ਪੈ ਗਈ ਹੈ ਤਾਂ ਹੱਥ-ਮੂੰਹ ਧੋ ਕੇ ਚੌਕੜਾ ਮਾਰ ਕੇ ਬੈਠ ਗਿਆ। ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੈਰਸ ਵਿਚ ਪਹੁੰਚ ਗਿਆ, ਉੱਥੇ ਰਾਗ ਅਤੇ ਰਾਗਣੀਆਂ ਨੱਚਦੀਆਂ ਅਤੇ ਗਾਉਂਦੀਆਂ ਸਨ, ਉੱਥੇ ਚੰਦ ਅਤੇ ਸੂਰਜ ਢਾਡੀ ਬਣ ਕੇ ਜਸ ਗਾ ਰਹੇ ਸਨ, ਪੌਣ ਚੋਰ ਝੱਲ ਰਹੀ ਸੀ ਅਤੇ ਨਿਰਮਲ ਪਾਣੀ ਠੰਢੀਆਂ ਸੁੰਗਧਾਂ ਅਤੇ ਰਸਾਂ ਦੀ ਫੁਹਾਰ ਪਾ ਰਿਹਾ ਸੀ।

ਸਿੰਘ ਜੀ ਨੇ ਰਹਰਾਸਿ ਸਾਹਿਬ ਦਾ ਪਾਠ ਕੀਤਾ, ਅਤੇ ਫਿਰ *ਤੂ ਠਾਕੁਰੁ ਤੁਮ. . .* ਪੜ੍ਹਦਾ ਹੋਇਆ ਅਰਦਾਸ ਵਿਚ ਜੁੜ ਗਿਆ। ਪਾਠ ਵੇਲੇ ਸਿੰਘ ਸੱਚ-ਖੰਡ ਦੇ ਨਜ਼ਾਰਿਆਂ ਵਿਚ ਘਿਰਿਆ ਹੋਇਆ ਸੀ, ਅਰਦਾਸ ਵੇਲੇ ਸਿੰਘ ਜੀ ਸ਼ਹੀਦਾਂ ਦੀ ਦੁਨੀਆ ਵਿਚ ਘੁੰਮ ਰਿਹਾ ਸੀ, ਕਿਤੇ ਦੇਗਾਂ ਉਬਲ ਰਹੀਆਂ ਸਨ, ਤੱਤੀਆਂ ਤਵੀਆਂ ਤੱਪ ਰਹੀਆਂ ਸਨ, ਸਿਰ ਉੱਪਰ ਆਰੇ ਚੱਲ ਰਹੇ ਸਨ, ਰੰਬੀਆਂ ਨਾਲ ਖੋਪਰੀਆਂ ਉਤਾਰੀਆਂ ਜਾ ਰਹੀਆਂ ਸਨ, ਚਰਖੜੀਆਂ ਚੱਲ ਰਹੀਆਂ ਸਨ, ਬੰਦ ਬੰਦ ਵੱਖ-ਵੱਖ ਕੀਤੇ ਜਾ ਰਹੇ ਸਨ, ਮਾਵਾਂ ਚੱਕੀਆਂ ਪੀਹ ਰਹੀਆਂ ਸਨ, ਉਨ੍ਹਾਂ ਦੇ ਗਲਾਂ ਵਿਚ ਢਿੱਡੋਂ ਜਾਇਆਂ ਬੱਚਿਆਂ ਦੇ ਸਿਰਾਂ ਦੇ ਹਾਰ ਪਾਏ ਗਏ ਸਨ, ਸਵਾ ਸਵਾ ਮਣ ਦੇ ਗਿੱਲੇ ਪੀਹਣ ਪੀਠੇ ਜਾ ਰਹੇ ਸਨ ਪਰ ਖਾਣ ਲਈ ਖੰਨੀ ਖੰਨੀ ਰੋਟੀ ਦਿੱਤੀ ਜਾ ਰਹੀ ਸੀ। ਉਸ ਖੰਨੀ ਰੋਟੀ ਨੂੰ ਭੀ ਵੰਡ ਕੇ ਛਕਿਆ ਜਾ ਰਿਹਾ ਸੀ।

ਇਤਨੀਆਂ ਤਕਲੀਫਾਂ ਦੇ ਹੁੰਦਿਆਂ ਕੇਵਲ ਨਾਮ ਦਾਨ ਮੰਗਿਆ ਜਾ ਰਿਹਾ ਸੀ। ਵਿਸਾਹ ਦਾਨ ਦੀ ਇਛਿਆ ਪ੍ਰਗਟ ਕੀਤੀ ਜਾ ਰਹੀ ਸੀ, ਸ੍ਰੀ ਅੰਮ੍ਰਿਤਸਰ ਦੇ ਇਸ਼ਨਾਨ ਦੀ ਅਭਿਲਾਖਾ ਦੱਸੀ ਜਾ ਰਹੀ ਸੀ। ਸਿੰਘ ਜੀ ਨੇ ਪ੍ਰਵਾਨ ਕੀਤਾ ਕਿ ਜੋ ਚਾਰ ਪਹਿਰ ਦਿਨ ਬੀਤਿਆ ਹੈ ਇਹ ਭਾਣੇ ਅੰਦਰ ਹੀ ਬੀਤਿਆ ਅਤੇ ਚਾਰ ਪਹਿਰ ਰਾਤ ਭੀ ਭਾਣੇ ਅੰਦਰ ਲੰਘੇ।

ਅਖੀਰ ਨੂੰ ਸਿੰਘ ਨੇ ਨਾਮ ਦੀ ਚੜ੍ਹਦੀ ਕਲਾ ਮੰਗੀ ਅਤੇ ਸਰਬੱਤ ਦਾ ਭਲਾ ਮੰਗ ਕੇ ਗੁਰੂ ਚਰਨਾਂ ਉੱਪਰ ਆਪਣਾ ਸੀਸ ਟਿਕਾ ਦਿੱਤਾ।

ਪੈਰਸ ਦੇ ਹੋਟਲ ਦੇ ਇਕ ਕਮਰੇ ਨੂੰ ਸਿੰਘ ਨੇ ਧਰਮ-ਸਾਲ ਬਣਾ ਦਿੱਤਾ। ਸਾਰਾ ਫਰਸ਼ ਸਿੰਘ ਜੀ ਦੇ ਮੱਥੇ ਛੂਹਣ ਨਾਲ ਪਵਿੱਤਰ ਬਣ ਗਿਆ। ਸਾਰੀਆਂ ਕੰਧਾਂ ਉੱਜਲ ਹੋ ਗਈਆਂ। ਜਿੱਥੇ ਗੁਰੂ ਰੂਪ ਬਾਣੀ ਪੜ੍ਹੀ ਜਾਵੇ, ਉੱਥੇ ਸਾਰੀ ਧਰਤੀ ਹਰਿਆਵਲੀ ਹੋ ਜਾਂਦੀ ਹੈ।

ਹੋਟਲ ਦੀ ਚੰਗੀ ਇਸਤਰੀ ਸਣੇ ਆਪਣੇ ਨਾਲ ਖੜੌਤੇ ਦੁਭਾਸ਼ੀਏ ਦੇ ਵਾਪਸ ਕਮਰੇ ਅੰਦਰ ਆ ਗਈ। ਉਸ ਨੇ ਕੇਵਲ ਸਿੰਘ ਜੀ ਦਾ ਉਜਲਾ ਮੱਥਾ ਡਿੱਠਾ ਸੀ, ਉਜਲਾ ਦਾਹੜਾ ਡਿੱਠਾ ਸੀ, ਪਿਆਰ ਤੇ ਸਿਦਕ ਵਿਚ ਕੰਬਦੇ ਬੁਲ੍ਹ ਡਿੱਠੇ ਸਨ, ਜੁੜੇ ਹੋਏ ਹੱਥ ਤੱਕੇ ਸਨ, ਝੁਕੀ ਹੋਈ ਧੌਣ ਤੱਕੀ ਸੀ, ਜਜ਼ਬੇ ਨਾਲ ਸੀਨੇ ਦਾ ਜਵਾਰ ਉੱਪਰ

ਨੂੰ ਆਉਂਦਾ ਤੱਕਿਆ ਸੀ ਅਤੇ ਫਿਰ ਹੇਠ ਨੂੰ ਜਾਂਦਾ ਭਾਟਾ ਤੱਕਿਆ ਸੀ। ਬਾਣੀ ਦੀ ਸੋਝੀ ਨਹੀਂ ਸੀ ਪਰ ਭਾਵਾਂ ਤੋਂ ਜਾਣੂ ਸੀ।

ਜਦੋਂ ਦੁਭਾਸ਼ੀਏ ਨੇ ਵੇਰਵੇ ਨਾਲ ਉਸ ਨੂੰ ਦੱਸਿਆ ਕਿ ਸਿੰਘ ਨੇ ਜੋ ਰੱਬੀ ਕਲਾਮ ਪੜ੍ਹੀ ਹੈ, ਉਸ ਦਾ ਕੀ ਭਾਵ ਹੈ ਅਤੇ ਜਦੋਂ ਉਸ ਨੇ ਦੱਸਿਆ ਕਿ ਸਿੰਘ ਜੀ ਨੇ ਅਰਦਾਸ ਵਿਚ ਕੀ ਕੁਝ ਯਾਦ ਕੀਤਾ ਹੈ ਤਾਂ ਉਸ ਚੰਗੀ ਇਸਤਰੀ ਦਾ ਸਿਰ ਕਮਾਨ ਵਾਂਗ ਝੁਕ ਗਿਆ ਅਤੇ ਉਸ ਨੇ ਕਿਹਾ, 'ਇਸ ਸਿੰਘ ਨੇ ਮੇਰਾ ਹੋਟਲ ਪਵਿੱਤਰ ਚਰਚ ਬਣਾ ਦਿੱਤਾ ਹੈ, ਇਸ ਦੀ ਸਾਰੀ ਮੈਲ ਧੋ ਦਿੱਤੀ ਹੈ, ਇਹ ਕਮਰਾ 'ਸਿੰਘ-ਧਰਮ' ਦੀ ਯਾਦਗਾਰ ਬਣਾ ਦਿੱਤਾ ਹੈ।

ਇਤਿਹਾਸ-ਖੋਜੀ ਦਾ ਸਰੀਰ ਪਤਲਾ ਪਰ ਨਿਗਰ ਸੀ, ਉਸ ਦੀ ਗਰਦਨ ਸਿੱਖ ਇਤਿਹਾਸ ਦੇ ਮਾਣ ਨਾਲ ਤਣੀ ਹੋਈ ਸੀ। ਉਸ ਦੇ ਬੋਲਾਂ ਵਿਚ ਸ੍ਵੈ-ਭਰੋਸਾ ਤੇ ਵਿਸ਼ਾਲ ਜਾਣਕਾਰੀ ਸੀ। ਉਸ ਦੀ ਤੋਰ ਸੌ ਫੀਸਦੀ ਇਕ ਫੌਜੀ ਵਰਗੀ ਸੀ। ਉਹ ਸਿੱਧਾ ਤੀਰ ਵਾਂਗ ਤਣ ਕੇ ਖੜੋਂਦਾ ਸੀ, ਅਤੇ ਤਿੱਖੇ-ਤੀਰਾਂ ਵਾਂਗ ਦਲੀਲਾਂ ਅਤੇ ਇਤਿਹਾਸਿਕ ਪ੍ਰਮਾਣਾਂ ਨਾਲ ਵਿੰਨ੍ਹ ਦਿੰਦਾ ਸੀ।

ਸਿੰਘ ਭੋਜਨ ਪਾਉਣ ਨੂੰ ਉਹ ਪ੍ਰਸ਼ਾਦਿ ਛਕਣਾ ਕਹਿੰਦੇ ਸਨ ਤੇ ਜਿਸ ਦਾ ਅਰਥ ਹੈ, ਪ੍ਰਭੂ ਦੀ ਕਿਰਪਾ ਨੂੰ ਮਾਨਣਾ, ਪ੍ਰਭੂ ਦੀ ਰਹਿਮਤ ਦਾ ਸੁਆਦ ਮਾਨਣਾ। ਉਹ ਠੀਕ ਸਮੇਂ ਸਿਰ ਖਾਣ ਵਾਲੇ ਮੇਜ 'ਤੇ ਆ ਕੇ ਬੈਠ ਗਿਆ। ਉਸ ਨੇ ਖਾਣਿਆਂ ਵਿੱਚੋਂ ਨਿਰੋਆ ਅਤੇ ਸਿਹਤ ਮੰਦ ਖਾਣਾ ਚੁਣਿਆ। ਜਦੋਂ ਖਾਣਾ ਮੇਜ਼ 'ਤੇ ਆਇਆ ਤਾਂ ਉਸ ਨੇ ਹੱਥ ਜੋੜ ਕੇ ਅਰਦਾਸ ਕੀਤੀ, ਇਹ ਖਾਣੇ ਦੀ ਦਾਤ ਉਸ ਨੂੰ ਪ੍ਰਭੂ ਵੱਲੋਂ ਪ੍ਰਾਪਤ ਹੋਈ ਸੀ, ਇਹ ਰਾਜ਼ਕ ਉੱਪਰ ਭਰੋਸੇ ਦੀ ਨਿਸ਼ਾਨੀ ਸੀ।

ਉਸ ਨੇ ਆਪਣੇ ਨਰੋਏ ਅਤੇ ਦਾਤਣ ਕਰਕੇ ਮੋਤੀਆਂ ਵਾਂਗ ਚਮਕਦੇ ਦੰਦਾਂ ਨਾਲ ਖਾਣਾ ਚਿੱਥ ਚਿੱਥ ਕੇ ਖਾਧਾ। ਖਾਣਾ ਖਾਣ ਪਿੱਛੋਂ ਉਸ ਨੇ ਫਿਰ ਅਰਦਾਸ ਕੀਤੀ। ਪ੍ਰਭੂ ਦਾ ਧੰਨਵਾਦ ਕੀਤਾ ਤੇ ਕਿਹਾ, "ਤੇਰੇ ਸਿੰਘ ਨੇ ਤੇਰਾ ਬਖਸ਼ਿਆ ਹੋਇਆ ਪ੍ਰਸਾਦ ਛਕਿਆ ਹੈ, ਜਿਸ ਭੰਡਾਰੇ ਵਿੱਚੋਂ ਪ੍ਰਸ਼ਾਦ ਛਕਿਆ ਹੈ, ਉਹ ਭੰਡਾਰਾ ਭਰਪੂਰ ਰਹੇ, ਲੋਹ ਲੰਗਰ ਤਪਦੇ ਰਹਿਣ, ਸਿੰਘ ਛਕਦੇ ਛਕਾਉਂਦੇ ਰਹਿਣ, ਨਾਮ ਜਪਦੇ ਜਪਾਉਂਦੇ ਰਹਿਣ। ਦਾਣਾ ਪਾਣੀ ਗੁਰੂ ਕਾ ਹੈ, ਟਹਿਲ ਪਾਣੀ ਤੇਰੇ ਸੇਵਕਾਂ ਦੀ ਹੈ। ਨਾਮ ਦੀ ਚੜ੍ਹਦੀ ਕਲਾ ਹੋਵੇ, ਸਰਬੱਤ ਦਾ ਭਲਾ ਹੋਵੇ।" ਇਹ ਕਹਿ ਕੇ ਸਿੰਘ ਨੇ ਆਪਣੇ ਜੋੜੇ ਹੋਏ ਹੱਥਾਂ ਉੱਪਰ ਮੱਥਾ ਟੇਕਿਆ ਸਿੰਘ ਜੀ ਦਾ ਗੁਰੂ ਆਪ ਲਾਗੇ ਬੈਠ ਕੇ ਪਾਠ ਸੁਣ ਰਿਹਾ ਸੀ, ਗੁਰੂ ਸਿੰਘ ਜੀ ਨਾਲ ਗੱਲਾਂ ਕਰ ਰਿਹਾ ਸੀ।

ਸਿੰਘ ਕੋਲ ਖਾਣ ਦਾ ਬਿਲ ਪਹੁੰਚ ਗਿਆ। ਸਿੰਘ ਨੇ ਜਾਣ ਬੁੱਝ ਕੇ ਬਹਿਰੇ ਨੂੰ ਇਨਾਮ ਨਹੀਂ ਸੀ ਦਿੱਤਾ ਕਿਉਂਕਿ ਜੇ ਉਹ ਇਨਾਮ ਦੇ ਦਿੰਦਾ ਤਾਂ ਟਹਿਲ-ਪਾਣੀ ਦੀ ਸੇਵਾ, ਸੇਵਕਾਂ ਦੀ ਨਹੀਂ ਸੀ ਰਹਿ ਜਾਣੀ,

ਇਤਿਹਾਸ-ਖੋਜੀ ਸਿੰਘ ਖਾਣੇ ਤੋਂ ਪਿੱਛੋਂ ਸੈਰ ਨੂੰ ਤੁਰ ਪਿਆ, ਉਸ ਦੀ ਸੈਰ,

ਟਹਿਲਣਾ ਨਹੀਂ ਸੀ, ਉਹ ਸਿੱਧਾ ਤੀਰ ਵਾਂਗ ਜਾ ਰਿਹਾ ਸੀ, ਉਸ ਦੇ ਹੱਥ ਵਿਚ ਨਿੱਕਾ ਜਿਹਾ ਫੌਜੀ ਡੰਡਾ ਸੀ, ਇਸ ਤਰ੍ਹਾਂ ਜਾਪਦਾ ਸੀ, ਜਿਵੇਂ ਇਹ ਕਾਨੂੰਨ ਦਾ ਚਿੰਨ੍ਹ ਹੁੰਦਾ ਹੈ। ਉਸ ਨੂੰ ਇਹ ਡੰਡਾ ਆਪਣੀ ਕਲਮ ਵਾਂਗ ਹੀ ਪਿਆਰਾ ਸੀ, ਉਸ ਨੂੰ ਆਪਣੇ ਡੰਡੇ ਦੀ ਮਾਰ ਉੱਪਰ ਉਤਨਾ ਹੀ ਭਰੋਸਾ ਸੀ ਜਿਤਨਾ ਉਨ੍ਹਾਂ ਨੂੰ ਆਪਣੀ ਕਲਮ ਉੱਪਰ ਭਰੋਸਾ ਸੀ, ਜਿੰਨਾਂ ਉਨ੍ਹਾਂ ਨੂੰ ਆਪਣੀ ਤਰਕ ਉੱਪਰ ਵਿਸ਼ਵਾਸ ਸੀ, ਨਾ ਉਸ ਦੀ ਦਸਤਾਰ ਵਿਚ ਕੋਈ ਵੱਟ ਸੀ, ਨਾ ਉਸ ਦੇ ਮਨ ਵਿਚ ਕੋਈ ਵੱਟ ਸੀ, ਨਾ ਉਸ ਦੇ ਡੰਡੇ ਵਿਚ ਕੋਈ ਵਿੰਗ ਸੀ, ਨਾ ਉਸ ਦੇ ਮਨ ਵਿਚ ਕੋਈ ਵਿੰਗ ਸੀ। ਨਾ ਉਸ ਦੇ ਕਦਮਾਂ ਵਿਚ ਡੋਲਣਾ ਸੀ, ਨਾ ਉਸ ਦੇ ਸਿਦਕ ਵਿਚ ਡੋਲਣਾ ਸੀ, ਫਿਰ ਭੀ ਉਹ ਗੁਰੂ ਜੀ ਨਾਲ ਗੱਲਾਂ ਕਰਨ ਵੇਲੇ (ਵਾਕ ਲੈਣ ਵੇਲੇ) ਮੰਗ ਕਰਦਾ ਸੀ ਕਿ ਗੁਰੂ ਜੀ, ਜਦੋਂ ਮੇਰਾ ਮਨ ਡੋਲਣ ਲੱਗੇ ਤਾਂ ਮੇਰੀ ਤੁਸੀਂ ਹੀ ਰੱਖਿਆ ਕਰਨੀ ਹੈ।

ਪੈਰਸ ਦੀਆਂ ਸਾਫ ਸੜਕਾਂ ਉੱਪਰ ਉਹ ਤੁਰ ਪਿਆ, ਉਹ ਹਮੇਸ਼ਾ ਸੈਰ ਇਕੱਲਾ ਕਰਿਆ ਕਰਦਾ ਸੀ, ਪਰ ਉਹ ਕਦੇ ਭੀ ਇਕੱਲਾ ਨਹੀਂ ਸੀ, ਤੁਰਦਾ। ਉਹਦੇ ਕਦਮਾਂ ਦੇ ਨਾਲ ਸਵਾ ਲੱਖ ਕਦਮ ਪੁੱਟਿਆ ਜਾਂਦਾ ਸੀ ਅਤੇ ਢਾਈ ਲੱਖ ਕਦਮਾਂ ਦੇ ਚੁੱਕਣ ਅਤੇ ਰੱਖਣ ਦੀ ਉਸ ਨੂੰ ਅਵਾਜ਼ ਸੁਣਾਈ ਦਿੰਦੀ ਸੀ। ਉਸ ਨੂੰ ਢਾਈ ਲੱਖ ਬਾਹਵਾਂ ਹਿਲਦੀਆਂ ਦਿਸਦੀਆਂ ਸਨ, ਉਹ ਢਾਈ ਲੱਖ ਅੱਖਾਂ ਨਾਲ ਵੇਖਦਾ ਸੀ, ਢਾਈ ਲੱਖ ਕੰਨਾਂ ਨਾਲ ਸੁਣਦਾ ਸੀ, ਉਹ ਇਕੱਲਾ ਨਹੀਂ ਫੌਜਾਂ ਸਨ। ਢਾਈ ਲੱਖ ਅੱਖਾਂ ਗੁਰੂ ਜੋਤੀ ਨਾਲ ਚਮਕ ਰਹੀਆਂ ਸਨ। ਉਸ ਨੇ ਪੈਰਸ ਦੀਆਂ ਭੀੜਾਂ ਤੱਕੀਆਂ, ਪਰ ਉਸ ਨੂੰ ਹਰੀ ਤੋਂ ਬਿਨਾ ਹੋਰ ਕੁਝ ਨਜ਼ਰੀਂ ਨਾ ਪਿਆ।

ਸਿੰਘ ਜੀ ਵਾਪਸ ਆਪਣੇ ਕਮਰੇ ਵਿਚ ਆ ਗਏ। ਉਨ੍ਹਾਂ ਨੇ ਆਪਣੇ ਕੱਪੜੇ ਬਦਲੇ। ਉਹ ਆਪਣੇ ਬਿਸਤਰੇ ਉੱਪਰ ਚੌਕੜਾ ਮਾਰ ਕੇ ਬੈਠ ਗਏ। ਉੱਥੇ ਬੈਠ ਕੇ ਉਨ੍ਹਾਂ ਸੋਹਿਲਾ ਸਾਹਿਬ ਦਾ ਪਾਠ ਕੀਤਾ। ਸੌਣ ਲੱਗਿਆਂ ਸਾਰੀ ਧਰਤੀ ਅਤੇ ਸਾਰਾ ਆਕਾਸ਼ ਹਿਰਦੇ ਵਿਚ ਉਤਾਰ ਲਿਆ। ਕਾਮ, ਕ੍ਰੋਧ ਨਾਲ ਜਿਹੜਾ ਸਰੀਰ ਦਾ ਨਗਰ ਭਰਿਆ ਹੋਇਆ ਸੀ, ਉਸ ਨੂੰ ਬਿਲਕੁਲ ਸਾਫ ਕਰ ਲਿਆ। ਹਉਮੈਂ ਦਾ ਕੁੰਡਾ, ਜਿਹੜਾਂ ਦਿਨੇ ਰਾਤ ਵਧਦਾ ਸੀ, ਉਸ ਨੂੰ ਪੁਟ ਕੇ ਬਾਹਰਵਾਰ ਸੁੱਟ ਦਿੱਤਾ। ਛੋਟੀ ਜਿਹੀ ਪਰ ਭਾਵਾਂ ਅਤੇ ਸ਼ਰਧਾ ਵਿਚ ਬਹੁਤ ਵੱਡੀ ਅਰਦਾਸ ਕੀਤੀ ਤੇ ਫਿਰ ਮੰਗ ਮੰਗੀ ਕਿ ਸੁੱਤਿਆਂ ਸਵਾਸ ਸਵਾਸ ਵਿਚ ਤੇਰੀ ਯਾਦ ਵੱਸੇ, ਹਰ ਦਿਲ ਦੀ ਧੜਕਣ ਤੇਰੇ ਪਿਆਰ ਵਿਚ ਹੋਵੇ। ਸਿੰਘ ਜੀ ਨੇ ਆਪਣਾ ਸਿਰ ਗੁਰੂ ਜੀ ਦੇ ਚਰਨਾਂ 'ਤੇ ਰੱਖ ਦਿੱਤਾ ਤੇ ਸਿੰਘ ਜੀ ਆਪਣੇ ਪ੍ਰਭੂ ਦੀ ਯਾਦ ਵਿਚ ਸੌਂ ਗਏ। ਪ੍ਰਭੂ ਦੀ ਯਾਦ ਵਿਚ ਸੌਣ-ਸਮਾਧੀ ਲਾ ਲਈ।

ਸਿੰਘ ਜੀ ਨੂੰ ਨਹੀਂ ਪਤਾ ਕਿ ਉਨ੍ਹਾਂ ਨੇ ਨਾਲ ਨਾਲ ਪ੍ਰਛਾਵੇਂ ਵਾਂਗ ਹੋਟਲ ਦੀ ਮਾਲਕ, ਚੰਗੀ ਇਸਤਰੀ ਘੁੰਮ ਰਹੀ ਹੈ। ਚੰਗੀ ਇਸਤਰੀ ਨੇ ਸਿੰਘ-ਜੀਵਨ ਟੇਬਲ (ਸਾਰਣੀ) ਵੇਖਿਆ ਤੇ ਦੁਭਾਸ਼ੀਏ ਨੂੰ ਬੋਲੀ, ਇਹ ਲੋਕ ਸਵੱਖਤੇ ਸੌਂਦੇ ਹਨ, ਇਸੇ

ਕਰਕੇ ਹੀ ਸਵੱਖਤੇ ਉਠ ਪੈਂਦੇ ਹਨ। ਇਨ੍ਹਾਂ ਦਾ ਅਲਪ ਅਹਾਰ ਭੀ ਇਨ੍ਹਾਂ ਦੇ ਸੌਣ ਅਤੇ ਜਾਗਣ ਵਿਚ ਸਹਾਇਤਾ ਕਰਦਾ ਅਤੇ ਸਿਹਤ ਭੀ ਠੀਕ ਰੱਖਦਾ ਹੈ। ਇਨ੍ਹਾਂ ਦੀ ਕਸਵੱਟੀ ਅਨੁਸਾਰ ਸਾਰਾ ਪੈਰਸ ਮੁਰਦਾ ਹੈ, ਸਾਰਾ ਯੂਰਪ ਮੁਰਦਾ ਹੈ, ਜਿਹੜੇ ਬਾਰ੍ਹਾਂ ਤੋਂ ਪਹਿਲਾਂ ਘਰਾਂ ਨੂੰ ਨਹੀਂ ਮੁੜਦੇ, ਇਨ੍ਹਾਂ ਨੇ ਪਿਛਲੀ ਰਾਤ ਨੂੰ ਕਿਵੇਂ ਜਾਗਣਾ ਹੈ। ਇਹ ਜਿਹੜੇ ਪੈਰਸ ਦੀਆਂ ਰਾਤਾਂ ਘੁੰਮ-ਘੁੰਮਕੇ ਬਿਤਾਉਂਦੇ ਹਨ, ਇਨ੍ਹਾਂ ਨੇ ਆਪਣੇ ਸਰੀਰ ਦੀ ਨਗਰੀ ਨੂੰ ਕਾਮ, ਕ੍ਰੋਧ ਨਾਲ ਹੋਰ ਭਰਨਾ ਹੈ ਕਿ ਖਾਲੀ ਕਰਨਾ ਹੈ। ਇਨ੍ਹਾਂ ਦੇ ਸੁਪਨਿਆਂ ਵਿਚ ਵਿਲਾਸਤਾ ਦਾ ਵਾਸਾ ਹੋਣਾ ਹੈ ਕਿ ਅਰਸ਼ਾਂ ਦੀ ਆਰਤੀ ਦਾ। ਇਨ੍ਹਾਂ ਦੇ ਸਾਹਾਂ ਵਿਚ ਨਾਚੀਆਂ ਨੇ ਨੱਚਣਾ ਹੈ ਕਿ ਪ੍ਰਭੂ ਦੀ ਯਾਦ ਨੇ।

ਚੰਗੀ ਇਸਤਰੀ ਸਿੰਘ ਜੀ ਨੂੰ ਸਮਾਧੀ ਵਿਚ ਛੱਡ ਕੇ ਵਾਪਸ ਚਲੀ ਗਈ। ਚੰਗੀ ਇਸਤਰੀ ਅੱਜ ਪਹਿਲੀ ਵਾਰ ਟਾਇਮ ਪੀਸ ਦੇ ਅਲਾਰਮ ਨਾਲ ਢਾਈ ਵਜੇ ਉੱਠੀ ਤਾਂ ਕਿ ਉਹ ਸਿੰਘ ਜੀ ਦਾ ਅੰਮ੍ਰਿਤ ਵੇਲੇ ਦਾ ਪ੍ਰੋਗਰਾਮ ਵੇਖ ਸਕੇ। ਉਸ ਦਾ ਸਿਰ ਸੌ ਮਣ ਦਾ ਭਾਰਾ ਸੀ, ਉਸ ਨੇ ਬੜੇ ਮੁਸ਼ਕਲ ਨਾਲ ਉਸ ਨੂੰ ਚੁੱਕਿਆ ਦਿਲ ਦੇ ਨਾ ਮੰਨਣ 'ਤੇ ਭੀ ਉਸ ਨੇ ਇਸ਼ਨਾਨ ਕੀਤਾ, ਇਤਨੇ ਸਵੇਰੇ ਇਸ਼ਨਾਨ ਭੀ ਉਸ ਨੇ ਪਹਿਲੀ ਵਾਰ ਕੀਤਾ, ਸ਼ਾਇਦ ਯੂਰਪ ਦੇ ਸਾਰੇ ਲੋਕਾਂ ਵਿੱਚੋਂ ਉਹ ਸਵੇਰੇ ਜਾਗਣ ਵਾਲੀ ਇਕੱਲੀ ਇਸਤਰੀ ਹੋਵੇ।

ਉਹ ਤਿੰਨ ਵਜੇ ਤਿਆਰ ਹੋ ਕੇ ਸਿੰਘ ਜੀ ਦੇ ਕਮਰੇ ਕੋਲ ਪੁੱਜ ਗਈ। ਸਿੰਘ ਜੀ ਮਨ ਦੀ ਸ਼ਾਂਤੀ ਦੀ ਡੂੰਘੀ ਨੀਂਦਰ ਵਿਚ ਸਨ, ਸਮਾਧੀ ਵਿਚ ਸਨ, ਇਸ ਤਰ੍ਹਾਂ ਜਾਪਦਾ ਸੀ, ਜਿਵੇਂ ਉਨ੍ਹਾਂ ਨੇ ਸਵੇਰੇ ਜਾਗਣਾ ਹੀ ਨਹੀਂ। ਜਿਉਂ ਹੀ ਘੜੀ ਉੱਪਰ ਸਾਢੇ ਤਿੰਨ ਵੱਜੇ, ਸਿੰਘ ਜੀ ਵਾਹਿਗੁਰੂ! ਵਾਹਿਗੁਰੂ!! ਕਹਿੰਦੇ ਉੱਠ ਕੇ ਬੈਠ ਗਏ। ਇਸ ਤਰ੍ਹਾਂ ਜਾਪਿਆ ਜਿਵੇਂ ਕਿਸੇ ਸਾਗਰ ਵਿਚ ਚੁੱਭੀ ਮਾਰ ਕੇ ਮੋਤੀਆਂ ਵਾਲੀਆਂ ਸਿਪਾਂ ਨਾਲ ਝੋਲੀ ਭਰ ਲਈ ਹੋਵੇ। ਸਵੇਰੇ ਜਾਗਣਾ, ਉਨ੍ਹਾਂ ਦਾ ਸਰੀਰ ਉਠਦੇ ਸਾਰ ਮਲ-ਮੂਤਰ ਤੋਂ ਸਾਫ ਹੋ ਗਿਆ ਅਤੇ ਉਸ ਨੇ ਸਣੇ-ਕੇਸ਼ੀ ਇਸ਼ਨਾਨ ਕੀਤਾ। ਨਾਲ ਹੀ ਜਪੁ ਜੀ ਸਾਹਿਬ ਦਾ ਪਾਠ ਅਰੰਭ ਹੋ ਗਿਆ। ਚੰਗੀ ਇਸਤਰੀ ਦੇ ਮਨ ਵਿਚ ਪੱਕਾ ਵਿਸ਼ਵਾਸ ਹੋ ਗਿਆ ਕਿ ਇਹ ਸਿੰਘ ਇਕੱਲਾ ਨਹੀਂ ਹੈ, ਇਸਦੇ ਨਾਲ ਇਸ ਦਾ ਗੁਰੂ ਹੈ, ਇਹ ਗੁਰੂ ਜੀ ਨੂੰ ਵੇਖਦਾ ਹੈ, ਗੁਰੂ ਜੀ ਨਾਲ ਗੱਲਾਂ ਕਰਦਾ ਹੈ, ਆਪਣੇ ਦਿਲ ਦੀਆਂ ਵੇਦਨਾਵਾਂ ਨੂੰ ਗੁਰੂ ਅੱਗੇ ਪ੍ਰਗਟ ਕਰਦਾ ਹੈ, ਗੁਰੂ ਜੀ ਇਸ ਦੇ ਮਨ ਦੇ ਜ਼ਖ਼ਮਾਂ ਉੱਪਰ ਸ੍ਰੀ ਅਨੰਦਪੁਰੀ ਵਾਲੀ ਮਲ੍ਹਮ ਲਾਉਂਦੇ ਹਨ। ਇਸ ਦਾ ਉੱਦਮ ਨਾਲ ਯਰਾਨਾ ਹੈ, ਚਿੰਤਾ ਦਾ ਅਣ-ਮਿਣਵਾਂ ਅਤੇ ਅਣ-ਤੋਲਿਆ ਭਾਰ ਉਸ ਨੇ ਪ੍ਰਭੂ ਦੇ ਮਜ਼ਬੂਤ ਮੋਢਿਆਂ ਉੱਪਰ ਸੁੱਟ ਦਿੱਤਾ ਹੈ।

isMG j I nyAwpxwinqnym klqw ieh isMG j I dwmwnisk Aqy AiDAwqmk ieSnwn sI[ pwT nyisMG j I ƒ ArMr bwhr Nqwzwkr idqw[

isMG j I dyks, Bwrq dI siBAqwdyicMMhyisMG j I ƒ Gx-

ਛਾਵਾਂ ਤੇ ਫਲਦਾਰ ਬੂਟਾ ਬਣਾਇਆ ਹੋਇਆ ਸੀ। ਇਸ ਦੀ ਛਾਂ ਤਪਦੇ ਸੜਦੇ ਹਿਰਦਿਆਂ ਲਈ ਸੀ, ਇਸ ਦੇ ਫੁੱਲ ਸਾਰੀ ਮਾਨਵਤਾ ਨੂੰ ਸੁਗੰਧਤ ਕਰਨ ਲਈ ਸਨ, ਇਸ ਦੇ ਫਲ ਦੀਨਾਂ ਲਈ ਸਨ।

ਸਿੰਘ ਜੀ ਦੇ ਕੇਸ ਹਰੇ ਹੋ ਚੁਕੇ ਸਨ, ਸਿੰਘ ਜੀ ਨੇ ਗੁਰੂ ਬਖਸ਼ੇ ਕੇਸਾਂ ਨੂੰ ਗੁਰੂ ਸਰੂਪ ਕੇਸਾਂ ਨੂੰ ਸਹਿਜੇ ਸਹਿਜੇ ਕੰਘਾ ਕੀਤਾ। ਸਾਰਾ ਕਮਰਾ ਮਿੱਠੀ ਅਤੇ ਪਿਆਰੀ ਸੁਗੰਧ ਨਾਲ ਭਰ ਗਿਆ। ਫਿਰ ਸਿੰਘ ਜੀ ਨੇ ਦਸਤਾਰ ਸਜਾਈ। ਦਸਤਾਰ ਪਿੱਛੋਂ ਫਿਰ ਚੰਗੀ ਤਰ੍ਹਾਂ ਸਾਰੇ ਚਿਹਰੇ ਨੂੰ ਵੇਖਿਆ, ਉਸੇ ਤਰ੍ਹਾਂ, ਜਿਵੇਂ ਇਕ ਕਲਾਕਾਰ ਆਪਣੇ ਬਣਾਏ ਜਾ ਰਹੇ ਚਿੱਤਰ ਨੂੰ ਆਪਣੇ ਤਸੱਵਰ ਨਾਲ ਮੁੜ ਮੁੜ ਵੇਖਦਾ ਹੈ, ਅਤੇ ਉਸ ਵੇਲੇ ਉਸ ਦੀ ਖੁਸ਼ੀ ਦਾ ਕੋਈ ਅੰਤ ਨਹੀਂ ਰਹਿੰਦਾ, ਜਦੋਂ ਉਹ ਤਸੱਵਰ ਨੂੰ ਹੂ-ਬ-ਹੂ ਇਕ ਚਿੱਤਰ ਦਾ ਰੂਪ ਦੇ ਲੈਂਦਾ ਹੈ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਚਿੱਤਰ ਹੈ, ਉਹ ਚਿੱਤਰ, ਜੋ ਉਹ ਪ੍ਰਭੂ ਕੋਲੋਂ ਸੁਣ ਕੇ ਇਕ ਤਸੱਵਰ ਲੈ ਕੇ ਧਰਤੀ ਉੱਪਰ ਆਏ ਸਨ ਅਤੇ ਉਨ੍ਹਾਂ ਨੇ ਸ੍ਰੀ ਕੇਸਗੜ੍ਹ ਸਾਹਿਬ ਦੇ ਤੰਬੂ ਵਿਚ ਕੁਰਬਾਨੀ ਦੇ ਰੰਗਾਂ ਨਾਲ ਉਸ ਦੀ ਇਕ ਜੀਉਂਦੀ ਜਾਗਦੀ ਅਤੇ ਆਦਰਸ਼ਾਂ ਲਈ ਲੜਨ ਵਾਲੀ ਤਸਵੀਰ ਨਹੀਂ, ਇਕ ਕੌਮ ਪੈਦਾ ਕੀਤੀ। ਉਸ ਕੌਮ ਦਾ ਇਕ ਸਿੰਘ ਪੈਰਸ ਦੇ ਹੋਟਲ ਵਿਚ ਬੈਠ ਕੇ ਉਹੋ ਤਸਵੀਰ ਆਪ ਬਣ ਕੇ ਆਪ ਹੀ ਸ਼ੀਸ਼ੇ ਨਾਲ ਵੇਖ ਰਿਹਾ ਸੀ।

ਇਕ ਦਮ ਚਫਾਲ ਬੂਹਾ ਖੁਲ੍ਹ ਗਿਆ ਅਤੇ ਹੋਟਲ ਦੀ ਚੰਗੀ ਇਸਤਰੀ ਦਰਵਾਜ਼ੇ ਵਿਚ ਡਿੱਗ ਪਈ। ਉਸ ਦੇ ਨਾਲ ਹੀ ਡਿਗਦਾ ਡਿਗਦਾ ਦੁਭਾਸ਼ੀਆ ਮੁਸ਼ਕਲ ਨਾਲ ਬਚਿਆ। ਸਿੰਘ ਜੀ ਨੂੰ ਇਹ ਸ਼ੱਕ ਪਿਆ ਕਿ ਇਹ ਇਸਤਰੀ ਅਤੇ ਉਹ ਆਦਮੀ ਨੱਠਦੇ ਭੱਜਦੇ ਇਧਰ ਆਏ ਹਨ ਅਤੇ ਇਕ ਦੂਜੇ ਨੂੰ ਧੱਕਾ ਮਾਰਨ ਕਰਕੇ ਡਿੱਗ ਪਏ ਹਨ। ਸਿੰਘ ਜੀ ਨੇ ਕੜਕ ਕੇ ਕਿਹਾ, ਇਹ ਕੀ ਬਦਤਮੀਜ਼ੀ ਹੋ ਰਹੀ ਹੈ। ਮੈਂ ਇਸ ਘੁਰ-ਘੁਰ ਤੋਂ ਤੰਗ ਆ ਗਿਆ ਹਾਂ ਅਤੇ ਅੱਜ ਹੀ ਇਹ ਹੋਟਲ ਬਦਲ ਰਿਹਾ ਹਾਂ। ਮੈਂ ਪਰਛਾਵੇਂ ਵਾਂਗ ਕੇਵਲ ਗੁਰੂ ਨੂੰ ਅੰਗ ਸੰਗ ਵੇਖਣਾ ਚਾਹੁੰਦਾ ਹਾਂ ਜਸੂਸਾਂ ਨੂੰ ਨਹੀਂ, ਹੋਟਲ ਦੀਆਂ ਇਸਤਰੀਆਂ ਨੂੰ ਨਹੀਂ। ਮੈਂ ਆਪਣੀ ਵੇਖ-ਭਾਲ ਕੇਵਲ ਗੁਰੂ ਨੂੰ ਸੌਂਪੀ ਹੈ, ਕਿਸੇ ਮਨੁੱਖ ਨੂੰ ਨਹੀਂ, ਉਸ ਨੂੰ ਜੋ ਮੇਰੇ ਸੁਪਨੇ ਵੇਖ ਸਕਦਾ ਹੈ, ਉਸ ਨੂੰ ਜੋ ਮੇਰੀ ਡੂੰਘੀ ਨੀਂਦਰ ਦਾ ਵੇਖਣ ਹਾਰ ਹੈ, ਉਸ ਨੂੰ ਜੋ ਮੇਰੀ ਜਾਗਰਤ ਦਾ ਰਾਖਾ ਹੈ।

ਹੋਟਲ ਦੀ ਚੰਗੀ ਇਸਤਰੀ ਚੋਰੀ ਸਿਰ ਤੋਂ ਫੜੀ ਗਈ ਸੀ, ਉਸ ਉੱਪਰ ਸਿੰਘ ਜੀ ਦਾ ਇਤਨਾ ਬਹੁਤਾ ਪ੍ਰਭਾਵ ਸੀ ਕਿ ਉਹ ਅੱਗੇ ਕੁਝ ਭੀ ਨਾ ਬੋਲ ਸਕੀ। ਜਦੋਂ ਸਿੰਘ ਜੀ ਨੇ ਸਾਰਾ ਸਾਮਾਨ ਬੰਨ ਲਿਆ। ਪੈਸੇ ਦੇ ਦਿੱਤੇ ਤਦ ਹੋਟਲ ਦੀ ਚੰਗੀ ਇਸਤਰੀ ਨੇ ਕਿਹਾ, 'ਸਿੰਘ ਜੀ, ਮੈਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਰੂਪ ਉਨ੍ਹਾਂ ਦੇ ਸਿੰਘਾਂ ਵਿਚ ਡਿੱਠਾ ਹੈ। ਮੈਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਉਨ੍ਹਾਂ ਦੇ ਸਿੰਘ ਰਾਹੀਂ ਪ੍ਰਣਾਮ ਕਰਦੀ ਹਾਂ, ਮਾਲੀ ਦੀ ਅਸਲ ਪ੍ਰਸੰਸਾ ਉਹ ਹੈ, ਜੋ ਉਸ ਦੇ ਚੰਗੇ ਫੁੱਲ ਰਾਹੀਂ ਕੀਤੀ ਜਾਵੇ। ■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖੀ ਸਹਿ-ਹੋਂਦ

*-ਸਤਵਿੰਦਰ ਸਿੰਘ ਫੂਲਪੁਰ**

ਸਹਿ-ਹੋਂਦ (Co-existences) ਦਾ ਅਰਥ ਹੈ ਦੂਸਰੇ ਦੀ ਹੋਂਦ ਨੂੰ ਸਵੀਕਾਰ ਕਰਨਾ, ਖਾਸਕਰ ਉਨ੍ਹਾਂ ਲੋਕਾਂ ਦੀ ਜਿਨ੍ਹਾਂ ਦਾ ਧਰਮ ਵਿਸ਼ਵਾਸ਼, ਰੰਗ, ਭਾਸ਼ਾ ਅਤੇ ਸੱਭਿਆਚਾਰ ਸਾਡੇ ਨਾਲੋਂ ਵੱਖਰਾ ਹੋਵੇ। ਧਰਮਾਂ ਦੇ ਇਤਿਹਾਸ ਵਿਚ ਮੁੱਢ ਕਦੀਮ ਤੋਂ ਹੀ ਸਹਿ-ਹੋਂਦ ਦਾ ਅਭਾਵ ਰਿਹਾ ਹੈ।[੧] ਆਰੀਆਂ ਨੇ ਦਰਾਵਿੜਾਂ ਉੱਪਰ ਅੰਤਾਂ ਦੇ ਕਹਿਰ ਢਾਏ ਅਤੇ ਸ੍ਰਮਣਿਕ ਧਰਮ ਪ੍ਰੰਪਰਾਵਾਂ ਦਾ ਦਮਨ ਕੀਤਾ। ਉਪਨਿਸ਼ਦ ਕਾਲ ਵਿਚ ਜਦੋਂ ਮੁੜ ਇਹ ਬੁੱਧ, ਜੈਨ ਧਰਮ ਦੇ ਰੂਪ ਵਿਚ ਪੁੰਗਰਿਆ ਤਾਂ ਅਸਹਿ-ਹੋਂਦ ਦਾ ਸ਼ਿਕਾਰ ਹੋ ਇਨ੍ਹਾਂ ਨੂੰ ਭਾਰਤ ਤੋਂ ਬਾਹਰ ਆਪਣੇ ਪੈਰ ਜਮਾਉਣੇ ਪਏ।[੨] ਇਸਲਾਮ ਦੇ ਪੈਰੋਕਾਰਾਂ ਨੇ ਦਾਰੁਲ ਇਸਲਾਮ ਦਾ ਨਾਹਰਾ ਲਾ ਦੂਜਿਆਂ ਨੂੰ ਕਾਫਰ ਜਾਣ ਅੰਤਾਂ ਦੇ ਜ਼ੁਲਮ ਕੀਤੇ। ਇਸ ਸਭ ਕਾਸੇ ਦਾ ਮੁੱਖ ਕਾਰਨ ਦੂਸਰੇ ਧਰਮਾਂ ਦੇ ਸਿਧਾਂਤਾਂ/ ਅਕੀਦਿਆਂ ਪ੍ਰਤੀ ਅਗਿਆਨਤਾ ਵਿੱਚੋਂ ਪ੍ਰਗਟੀ ਸ੍ਵੈ-ਹਉਮੈਂ ਭਾਸਦੀ ਹੈ, ਜੋ ਆਪਣੇ ਤੋਂ ਸਿਵਾ ਕਿਸੇ ਦੂਸਰੇ ਦੀ ਹੋਂਦ ਨੂੰ ਸਹਿਣ ਕਰਨ ਲਈ ਤਿਆਰ ਨਹੀਂ ਹੁੰਦੀ।

ਅੱਜ ਵਿਸ਼ਵੀਕਰਨ ਦੇ ਯੁੱਗ ਨੇ ਜਿੱਥੇ ਵੱਖ-ਵੱਖ ਸੱਭਿਆਚਾਰਾਂ, ਧਰਮਾਂ, ਅਕੀਦਿਆਂ ਦੇ ਲੋਕਾਂ ਨੂੰ ਆਪਸ ਵਿਚ ਇਕੱਠੇ ਬੈਠਣ ਦਾ ਮੌਕਾ ਪ੍ਰਦਾਨ ਕੀਤਾ ਹੈ, ਉੱਥੇ ਇਸ ਦੇ ਨਾਲ-ਨਾਲ ਇਕ ਦੂਸਰੇ ਦੇ ਅਕੀਦਿਆਂ ਪ੍ਰਤੀ ਸਹਿ-ਹੋਂਦ ਦੀ ਸਮੱਸਿਆ ਉਸੇ ਤਰ੍ਹਾਂ ਬਰਕਰਾਰ ਹੈ। ਇਸ ਦੇ ਮੁੱਖ ਕਾਰਨ ਹਨ ਆਪਣੇ ਧਰਮ, ਆਪਣੇ ਇਸ਼ਟ, ਆਪਣੀ ਭਾਸ਼ਾ ਅਤੇ ਆਪਣੇ ਵਿਸ਼ਵਾਸਾਂ ਨੂੰ ਸਰਬ-ਸ੍ਰੇਸ਼ਟ ਜਾਣ ਕੇ ਆਪਣੇ ਆਪ ਨੂੰ ਦੂਸਰਿਆਂ ਨਾਲੋਂ ਵੱਖਰਾ ਅਤੇ ਵਿਸ਼ੇਸ਼ ਸਮਝਣਾ ਤੇ ਦੂਸਰਿਆਂ ਨੂੰ ਨਿਖਿੱਧ ਜਾਣਨਾ। ਆਪਣੇ ਦੇਸ਼ ਦੇ ਸੱਭਿਆਚਾਰ ਨੂੰ ਉੱਤਮ ਸਮਝ ਕੇ ਵਿਦੇਸ਼ ਦਿਵੈਖ (Xenophobia)[੩] ਕਾਰਨ ਦੂਸਰਿਆਂ ਨਾਲ ਨਫਰਤ ਕਰਨਾ। ਇੱਕੋ ਧਰਮ ਦੇ ਵੱਖ-ਵੱਖ ਵਰਗਾਂ ਦੁਆਰਾ ਆਪਣੇ ਆਪ ਨੂੰ ਧਰਮ ਦੀ ਅਸਲ ਸ਼ਾਖ ਸਮਝ ਦੂਸਰੇ ਦੀ ਹੋਂਦ ਨੂੰ ਅਪ੍ਰਵਾਣ ਕਰਨਾ[੪] ਆਦਿ। ਇਸ ਤਰ੍ਹਾਂ ਦੀਆਂ ਰੂੜੀਵਾਦੀ (Stereo-types) ਧਾਰਨਾਵਾਂ ਬਹੁਭਾਂਤੀ ਅਕੀਦਿਆਂ ਅਤੇ ਬਹੁਭਾਂਤੀ ਸੱਭਿਆਚਾਰਕ ਸਮਾਜ ਲਈ ਖਤਰਾ ਬਣ ਜਾਂਦੀਆਂ ਹਨ।

ਸਹਿ-ਹੋਂਦ ਦੀਆਂ ਇਨ੍ਹਾਂ ਸਾਰੀਆਂ ਸਮੱਸਿਆਵਾਂ ਦਾ ਹੱਲ ਅਨੇਕਤਾ ਵਿਚ ਏਕਤਾ ਨੂੰ ਸਵੀਕਾਰ ਕਰ ਲੈਣ ਨਾਲ ਸੰਭਵ ਹੋ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਹਿ-ਹੋਂਦ ਦੇ ਤੱਤ ਲੱਭਣ ਲਈ ਅਸੀਂ ਇਸ ਦੀ ਵਿਚਾਰਧਾਰਾ ਅਤੇ ਸੰਪਾਦਨ

*ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ। ਮੋ: +੯੧੯੯੧੪੪-੧੯੪੯੪

ਜੁਗਤ ਨੂੰ ਆਧਾਰ ਬਣਾਵਾਂਗੇ। ਸਹਿ-ਹੋਂਦ ਲਈ ਸਭ ਤੋਂ ਪਹਿਲਾਂ ਰੱਬ ਦੇ ਵੱਖ-ਵੱਖ ਨਾਵਾਂ ਦੇ ਆਧਾਰ 'ਤੇ ਵੰਡੀ ਹੋਈ ਲੋਕਾਈ ਵਿਚ ਮਨੁੱਖੀ ਏਕਤਾ ਦਾ ਅਹਿਸਾਸ ਕਰਵਾਉਣ ਲਈ ਉਨ੍ਹਾਂ ਅੰਦਰ ਇਸ਼ਟ ਏਕਤਾ ਦਾ ਭਾਵ ਦ੍ਰਿੜ੍ਹ ਕਰਵਾਉਣਾ ਬਹੁਤ ਜ਼ਰੂਰੀ ਹੈ, ਕਿਉਂਕਿ ਆਪਣੇ-ਆਪਣੇ ਧਰਮਾਂ ਜਾਂ ਫਿਰਕੇ ਦੇ ਵੱਖੋ-ਵੱਖਰੇ ਰੱਬ ਜਾਂ ਦੇਵਤਿਆਂ ਨੂੰ ਸਰਬ ਸ੍ਰੇਸ਼ਟ ਅਤੇ ਸਰਬ ਸ਼ਕਤੀਮਾਨ ਸਮਝਣ ਦਾ ਅਭਿਮਾਨ ਅਤੇ ਦੂਸਰਿਆਂ ਨੂੰ ਹੀਣ ਸਮਝਣ ਦੀ ਅਗਿਆਨਤਾ ਹੀ ਧਰਮਾਂ ਦੇ ਆਪਸੀ ਤਣਾਓ ਅਤੇ ਖੂਨ-ਖਰਾਬੇ ਦਾ ਕਾਰਨ ਬਣਦੀ ਰਹੀ ਹੈ। ਗੁਰਬਾਣੀ ਅੰਦਰ ਮਨੁੱਖ ਨੂੰ ਇਹ ਨਿਸ਼ਚਾ ਕਰਵਾਇਆ ਗਿਆ ਹੈ ਕੇ ਪਰਮਾਤਮਾ ਇਕ ਹੈ, ਲੋਕ ਉਸ ਨੂੰ ਰਾਮ, ਰਹੀਮ, ਖੁਦਾ, ਅੱਲ੍ਹਾ ਗੁਸੱਈਆਂ ਆਦਿ ਵੱਖ-ਵੱਖ ਨਾਵਾਂ ਨਾਲ ਪੁਕਾਰਦੇ ਹਨ।[੫] ਪਰ ਇਨ੍ਹਾਂ ਨਾਵਾਂ ਵਿਚ ਜੋ ਸਾਂਝਾ ਤੱਤ ਸਾਰੀ ਮਨੁੱਖਤਾ ਨੂੰ ਏਕਤਾ ਦੇ ਸੂਤਰ ਵਿਚ ਪਰੋਂਦਾ ਹੈ, ਉਹ ਹੈ ਉਸ ਦੇ ਹੁਕਮ ਦੀ ਏਕਤਾ। ਜੋ ਉਸ ਦੇ ਹੁਕਮ ਦੀ ਪਛਾਣ ਕਰ ਲੈਂਦਾ ਹੈ, ਉਹ ਉਸ ਦੇ ਵੱਖ-ਵੱਖ ਨਾਵਾਂ ਨੂੰ ਮਨੁੱਖਤਾ ਵਿਚ ਵੰਡੀਆਂ ਪਾਉਣ ਦਾ ਕਾਰਨ ਨਹੀਂ ਸਮਝਦਾ, ਸਗੋਂ ਉਸ ਹੁਕਮ ਨੂੰ ਮੰਨਣ ਦੇ ਭਿੰਨ-ਭਿੰਨ ਸਾਧਨ ਸਮਝ ਕੇ ਸਭ ਦਾ ਸਤਿਕਾਰ ਕਰਦਾ ਹੈ।[੬] ਦੂਸਰਾ ਗੁਰਬਾਣੀ ਅੰਦਰ ਇਕ ਪਿਤਾ ਦਾ ਅਹਿਸਾਸ ਕਰਵਾ ਕੇ ਵੀ ਵੱਖ-ਵੱਖ ਧਰਮਾਂ ਦੇ ਨਾਂ 'ਤੇ ਵੰਡੀ ਹੋਈ ਮਨੁੱਖਤਾ ਅੰਦਰ ਭਰਾਤਰੀ-ਭਾਵ (ਸਹਿ-ਹੋਂਦ) ਦਾ ਅਹਿਸਾਸ ਜਗਾਇਆ ਗਿਆ ਹੈ।[੭] ਇਕ ਜਗ੍ਹਾ ਮੁਸਲਮਾਨਾਂ ਅਤੇ ਹਿੰਦੂਆਂ ਦੀ ਅਕੀਦਤ ਦੇ ਨਿਸ਼ਾਨ (ਮਸੀਤ, ਮੂਰਤੀ, ਹੱਜ, ਤੀਰਥ ਯਾਤਰਾ, ਰੋਜੇ ਵਰਤ) ਦਾ ਜ਼ਿਕਰ ਕਰਦੇ ਹੋਏ ਦੱਸਿਆ ਹੈ ਕਿ ਹਰੀ ਦਾ ਵਾਸਾ ਮਨੁੱਖ ਦੇ ਨਿਸਕਪਟ ਦਿਲ ਵਿਚ ਹੈ ਅਤੇ ਸਾਰੇ ਗੁਰੂ-ਪੀਰ ਸਭ ਦੇ ਸਾਂਝੇ ਹਨ।[੮]

ਅੱਜ ਊਚ-ਨੀਚ, ਜਾਤ-ਪਾਤ, ਰੰਗ-ਭੇਦ ਦਾ ਵਿਤਕਰਾ ਪੂਰੇ ਵਿਸ਼ਵ ਵਿਚ ਸਹਿ-ਹੋਂਦ ਲਈ ਖਤਰਾ ਬਣਿਆ ਹੋਇਆ ਹੈ। ਗੁਰਬਾਣੀ ਅੰਦਰ ਇਸ ਜਾਤੀ ਭੇਦ[੯] ਅਤੇ ਰੰਗ-ਭੇਦ ਦੋਨਾਂ ਦਾ ਬੜੇ ਵਿਗਿਆਨਕ ਢੰਗ ਨਾਲ ਦਲੀਲ ਦੇ ਆਧਾਰ 'ਤੇ ਸਮਾਧਾਨ ਕਰਦੇ ਹੋਏ ਕਿਹਾ ਹੈ ਕਿ ਕੋਈ ਉੱਚਾ ਜਾਂ ਨੀਵਾਂ ਨਹੀਂ, ਕੋਈ ਚੰਗਾ ਜਾਂ ਮਾੜਾ ਨਹੀਂ ਸਭ ਇੱਕੋ ਪਰਮਾਤਮਾ ਦੁਆਰਾ ਇੱਕੋ ਜਿਹੇ ਤੱਤਾਂ ਤੋਂ ਪੈਦਾ ਕੀਤੇ ਗਏ ਹਨ।[੧੦] ਹਾਂ ਕਿਸੇ ਦਾ ਰੰਗ, ਰੂਪ, ਭੇਸ ਵੱਖੋਂ-ਵੱਖਰੇ ਦੇਸ਼ਾਂ ਦੇ ਪੌਣ-ਪਾਣੀ ਜਾਂ ਸੱਭਿਆਚਾਰ ਕਾਰਨ ਭਿੰਨ ਹੋ ਸਕਦਾ ਹੈ।[੧੧] ਪਰ ਇਹ ਇਕ ਦੂਸਰੇ ਪ੍ਰਤੀ ਨਫਰਤ ਜਾਂ ਅਸਹਿਣਸ਼ੀਲਤਾ ਦਾ ਕਾਰਨ ਨਹੀਂ ਬਣਨਾ ਚਾਹੀਦਾ ਕਿਉਂਕਿ ਜੋਤ ਸਭ ਵਿਚ ਇਕ ਹੈ।[੧੨] ਇਸ ਲਈ ਕੌਮਾਂਤਰੀ ਜਾਂ ਮਾਨਵਵਾਦੀ ਬਣਨ ਲਈ ਨਿੱਜਤਵ ਤੋਂ ਉੱਪਰ ਉੱਠ ਕੇ ਸਭ ਜੀਵਾਂ ਵਿੱਚੋਂ ਆਪਾ ਪਛਾਣਨਾ ਪਵੇਗਾ।[੧੩]

ਇਸ ਸਮੇਂ ਸਹਿ-ਹੋਂਦ ਦੀ ਜੋ ਸਭ ਤੋਂ ਵੱਡੀ ਅਤੇ ਵਿਸ਼ਵ ਵਿਆਪੀ ਸਮੱਸਿਆ ਸਾਹਮਣੇ ਆ ਰਹੀ ਹੈ, ਉਹ ਹੈ ਸਿਧਾਂਤਕ ਅਸਹਿਣਸ਼ੀਲਤਾ। ਹਰੇਕ ਧਰਮ ਸਮੂਹ

ਆਪਣੇ ਧਰਮ ਦੇ ਸਿਧਾਂਤਾਂ, ਆਪਣੀਆਂ ਮਾਨਤਾਵਾਂ ਨੂੰ ਸਰਬ ਸ੍ਰੇਸ਼ਟ ਸਮਝਦਾ ਅਤੇ ਦੂਸਰਿਆਂ ਨੂੰ ਨਕਾਰਦਾ ਹੈ। ਪਰ ਗੁਰੂ ਸਾਹਿਬ ਜਦੋਂ ਮਨੁੱਖਤਾ ਨੂੰ ਵਿਸ਼ੇ ਵਿਕਾਰਾਂ ਦੀ ਅੱਗ ਵਿਚ ਸੜਦਾ ਦੇਖਦੇ ਹਨ ਤਾਂ ਉਹ ਇਹ ਦਾਵਾ ਨਹੀਂ ਕਰਦੇ ਕਿ ਖਾਸ ਮਜ਼੍ਹਬ ਦਾ ਮਾਰਗ ਹੀ ਮਨੁੱਖਤਾ ਨੂੰ ਇਸ ਤੋਂ ਨਿਜਾਤ ਦਿਵਾ ਸਕਦਾ ਹੈ। ਉਹ ਪਰਮਾਤਮਾ ਅੱਗੇ ਅਰਜੋਈ ਕਰਦੇ ਹਨ ਕਿ ਲੋਕਾਈ ਨੂੰ ਜਿਸ ਵੀ ਧਰਮ ਮਾਰਗ (ਦੁਆਰ) ਰਾਹੀਂ ਬਚਾਇਆ ਜਾ ਸਕਦਾ ਹੈ ਬਚਾ ਲਓ।[੧੪]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੂਸਰੇ ਧਰਮ ਗ੍ਰੰਥਾਂ ਦੀ ਹੋਂਦ ਨੂੰ ਵੀ ਪੂਰਾ ਸਤਿਕਾਰ ਦਿੱਤਾ ਗਿਆ ਹੈ। ਗੁਰੂ ਸਾਹਿਬਾਨ ਦਾ ਆਸ਼ਾ ਮਨੁੱਖਾਂ ਅੰਦਰ ਇਕ ਪਰਮ ਸਤ ਹਸਤੀ ਦਾ ਨਿਸ਼ਚਾ ਦ੍ਰਿੜ੍ਹ ਕਰਵਾਉਣਾ ਹੈ। ਇਸ ਲਈ ਜਿਸ ਧਰਮ ਗ੍ਰੰਥ ਵਿਚ ਵੀ ਪਰਮਾਤਮਾ ਦੀ ਗੱਲ ਆਉਂਦੀ ਹੈ, ਉਸ ਦੀਆਂ ਉਦਾਹਰਨਾਂ ਦੇ ਕੇ ਇਕ ਦਾ ਨਿਸ਼ਚਾ ਦ੍ਰਿੜ੍ਹ ਕਰਵਾਇਆ ਹੈ। ਭਗਤ ਕਬੀਰ ਜੀ ਇਕ ਸ਼ਬਦ ਵਿਚ ਇਕ ਜੋਗੀ ਨੂੰ ਸੰਬੋਧਨ ਕਰਦੇ ਕਹਿੰਦੇ ਹਨ ਕੇ ਹੇ ਜੋਗੀ ! ਚਾਰ ਵੇਦ, ਛੇ ਸ਼ਾਸਤਰ, ਅਠਾਰ੍ਹਾਂ ਪੁਰਾਣ ਸਭ ਇਕ ਪਰਮਾਤਮਾ ਦੀ ਗੱਲ ਕਰ ਰਹੇ ਹਨ ਪਰ ਤੂੰ ਨਿਉਲੀ ਕਰਮਾਂ ਵਿਚ ਫਸਿਆ ਏਕੇ ਦਾ ਭੇਦ ਨਹੀਂ ਸਮਝ ਰਿਹਾ।[੧੫] ਸੁਖਮਨੀ ਸਾਹਿਬ ਵਿਚ ਪੰਡਿਤ ਨੂੰ ਕਿਹਾ ਹੈ ਕਿ ਜੇਕਰ ਤੂੰ ਬੇਦ, ਪੁਰਾਣ ਅਤੇ ਸਿਮਰਤੀਆਂ ਦੇ ਭਾਵ ਨੂੰ ਸਮਝ ਲਵੇਂ ਤਾਂ ਤੂੰ ਸੂਖਮ (ਨਿਰਗੁਣ ਬ੍ਰਹਮ) ਵਿਚ ਅਸਥੂਲ (ਸਰਗੁਣ ਬ੍ਰਹਮ) ਦੇ ਭੇਦ ਨੂੰ ਸਮਝ ਸਕਦਾ ਹੈ।[੧੬] ਭਗਤ ਸ਼ੇਖ ਫਰੀਦ ਜੀ ਦੀ ਬਾਣੀ ਅੰਦਰ ਪ੍ਰਭੂ ਬੰਦਗੀ ਦੀ ਗੱਲ ਕਰਦਿਆਂ ਇਸਲਾਮਿਕ ਧਰਮ ਅਕੀਦਿਆਂ ਵੁਜ਼ੂ, ਨਮਾਜ਼, ਮਸੀਤ ਆਦਿ ਦਾ ਪੂਰਨ ਸਤਿਕਾਰ ਕੀਤਾ ਗਿਆ ਹੈ।[੧੭]

ਸਾਨੂੰ ਇਹ ਜਾਣ ਕੇ ਵੀ ਮਾਣ ਮਹਿਸੂਸ ਹੁੰਦਾ ਹੈ ਦੁਨੀਆ ਦੇ ਇਤਿਹਾਸ ਵਿਚ ਇਹ ਪਹਿਲੀ ਵਾਰ ਹੋਇਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੂਸਰੇ ਧਰਮ ਅਕੀਦਿਆਂ ਵਿਚ ਵਿਸ਼ਵਾਸ ਰੱਖਣ ਵਾਲਿਆਂ ਦੀ ਹੋਂਦ ਨੂੰ ਸਵੀਕਾਰ ਕੇ ਉਸ ਨੂੰ ਸੰਵਾਰਨ ਦਾ ਕੰਮ ਕੀਤਾ ਗਿਆ ਹੈ। ਉਦਾਹਰਨ ਵਜੋਂ ਮੁਸਲਮਾਨ ਨੂੰ ਕਿਹਾ ਹੈ ਕਿ ਤੈਨੂੰ ਤੇਰਾ ਧਰਮ ਮੁਬਾਰਕ ਹੈ ਪਰ ਤੇਰਾ ਅਸਲ ਸਰੂਪ ਇਹ ਹੈ ਕਿ ਜੇਕਰ ਤੂੰ ਇਹੋ ਜਿਹੇ ਸਦਾਚਾਰਕ ਗੁਣਾਂ ਦਾ ਮਾਲਕ ਬਣ ਜਾਵੇਂ ਤਾਂ ਇਸਲਾਮਿਕ ਧਰਮ ਹੀ ਤੇਰੇ ਲਈ ਕਲਿਆਣ ਦਾ ਸਾਧਨ ਹੈ।[੧੮] ਜੇਕਰ ਤੂੰ ਬ੍ਰਾਹਮਣ ਹੈ ਤਾਂ ਜੀ ਸਦਕੇ ਪਰ ਜੇਕਰ ਤੂੰ ਇਹੋ ਜਿਹੇ ਕਿਰਦਾਰ ਦਾ ਮਾਲਕ ਬਣ ਜਾਵੇਂ ਤਾਂ ਤੂੰ ਪੂਜਣਯੋਗ ਹੋ ਜਾਵੇਂ।[੧੯]

ਇਸੇ ਤਰ੍ਹਾਂ ਪੰਡਿਤਾਂ[੨੦], ਜੋਗੀਆਂ[੨੧], ਸੰਨਿਆਸੀਆਂ[੨੨], ਬੈਸ਼ਨੋ[੨੩], ਬੈਰਾਗੀਆਂ[੨੪], ਆਦਿ ਵਿਚ ਭਰਮ ਭੁਲੇਖੇ ਜਾਂ ਕੋਈ ਊਣਤਾਈ ਦੇਖ ਕੇ ਨਫਰਤ ਜ਼ਾਹਿਰ ਨਹੀਂ ਕੀਤੀ, ਸਗੋਂ ਉਨ੍ਹਾਂ ਵਿਚਲੀਆਂ ਊਣਤਾਈਆਂ ਨੂੰ ਸੋਧ ਕੇ ਆਦਰਸ਼ਕ ਆਚਰਣ ਦੇ ਧਾਰਣੀ ਬਣਨ ਦੀ ਪ੍ਰੇਰਣਾ ਕੀਤੀ ਹੈ। ਗੁਰੂ ਸਾਹਿਬਾਨ ਦਾ ਆਸ਼ਾ ਇਹ ਸੀ ਕਿ ਕੋਈ ਮੰਜ਼ਿਲ ਦੇ ਕਰੀਬ ਪਹੁੰਚ ਗਿਆ ਹੈ, ਕੋਈ ਅਜੇ ਦੂਰ ਹੈ ਪਰ ਹੈਨ ਸਭ

ਇਕੋ ਮਾਰਗ ਦੇ ਪਾਂਧੀ ਇਸ ਲਈ ਸਭ ਨੂੰ ਨਾਲ ਮਿਲਾ ਕੇ ਅੱਗੇ ਵਧਣ ਦੀ ਪ੍ਰੇਰਣਾ ਕੀਤੀ ਹੈ।

ਅੱਜ ਵਿਸ਼ਵੀਕਰਨ ਦੇ ਯੁੱਗ ਵਿਚ ਸਮੁੱਚੇ ਵਿਸ਼ਵ ਦੇ ਪਿੰਡ ਬਣ ਜਾਣ ਕਾਰਨ ਅਸੀਂ ਦੇਖਦੇ ਹਾਂ ਕਿ ਤਕਰੀਬਨ ਹਰ ਦੇਸ਼ ਵਿਚ ਵੱਖ-ਵੱਖ ਧਰਮਾਂ, ਭਾਸ਼ਾਵਾਂ, ਸੱਭਿਆਚਾਰਾਂ ਦੇ ਲੋਕ ਰਹਿ ਰਹੇ ਹਨ। ਅਜਿਹੇ ਸਮੇਂ ਆਪਸੀ ਸਹਿ-ਹੋਂਦ ਦੀ ਇਕ ਇਹ ਵੀ ਸਮੱਸਿਆ ਸਾਹਮਣੇ ਆ ਰਹੀ ਹੈ ਕੇ ਬਹੁ-ਧਰਮੀ ਅਤੇ ਬਹੁਭਾਂਤੀ ਸੱਭਿਆਚਾਰ ਵਾਲੇ ਦੇਸ਼ਾਂ ਵਿਚ ਲੋਕਤੰਤਰ ਕਿਹੋ ਜਿਹਾ ਹੋਵੇ। ਇਸ ਸਮੱਸਿਆ ਦਾ ਹੱਲ ਗੁਰਬਾਣੀ ਦੀ ਇੱਕੋ ਪੰਕਤੀ 'ਰਾਜੇ ਚੁਲੀ ਨਿਆਂਵ ਕੀ[੨੫] ਵਿੱਚੋਂ ਲੱਭਿਆ ਜਾ ਸਕਦਾ ਹੈ। ਦੇਸ਼ ਦੀ ਰਾਜਨੀਤਕ ਪ੍ਰਣਾਲੀ ਜਿਸ ਕਿਸਮ ਦੀ ਵੀ ਹੋਵੇ ਰਾਜੇ ਦਾ ਫਰਜ਼ ਬਣਦਾ ਹੈ ਆਪਣੇ ਨਿੱਜ ਧਰਮ ਤੋਂ ਉੱਪਰ ਉੱਠ ਕੇ ਆਪਣੀ ਪਰਜਾ ਨਾਲ ਨਿਆਂ ਕਰੇ। ਹਰ ਪ੍ਰਕਾਰ ਦਾ ਨਿਆਂ ਭਾਵ ਧਾਰਮਿਕ ਨਿਆਂ, ਸਮਾਜਿਕ ਨਿਆਂ, ਆਰਥਿਕ ਨਿਆਂ ਸਭ ਲਈ ਬਰਾਬਰ ਹੋਵੇ। ਜਿਸ ਦੇਸ਼ ਦਾ ਰਾਜਾ ਹੀ ਆਪਣੇ ਦੇਸ਼ ਵਿਚਲੀਆਂ ਘੱਟ ਗਿਣਤੀਆਂ ਦੀ ਨਸਲਕੁਸ਼ੀ ਕਰਾਉਣ ਦਾ ਕਾਰਨ ਬਣ ਜਾਵੇ ਉੱਥੇ ਸਹਿ-ਹੋਂਦ ਦੀ ਕਲਪਨਾ ਕਰਨੀ ਮੁਸ਼ਕਿਲ ਹੋ ਜਾਂਦੀ ਹੈ।

ਅੱਜ ਧਰਮ ਸਮੂਹਾਂ ਅੰਦਰ ਦੂਸਰੇ ਧਰਮ ਦੇ ਧਾਰਮਿਕ ਚਿੰਨ੍ਹਾਂ ਪ੍ਰਤੀ ਨਫਰਤ ਦਾ ਰਵੱਈਆ ਵੀ ਵਿਸ਼ਵ ਸਹਿ-ਹੋਂਦ ਲਈ ਖਤਰਾ ਬਣਿਆ ਹੋਇਆ ਹੈ। ਭਾਰਤ ਵਿਚ ਮੁਗ਼ਲ ਕਾਲ, ਅੰਗਰੇਜ਼ ਕਾਲ ਅਤੇ ੧੯੪੭ ਤੋਂ ਬਾਅਦ ਵੀ ਸਿੱਖਾਂ ਦੇ ਕਿਰਪਾਨ ਪਹਿਨਣ ਉੱਪਰ ਪਾਬੰਦੀਆਂ ਲੱਗਦੀਆਂ ਰਹੀਆਂ ਹਨ। ਫਰਾਂਸ ਵਿਚ ਸਿੱਖਾਂ ਦੀ ਦਸਤਾਰ ਦਾ ਮਸਲਾ ਇਸੇ ਦੀ ਉਦਹਾਰਨ ਹੈ, ਪਰੰਤੂ ਗੁਰਬਾਣੀ ਅੰਦਰ ਕਿਸੇ ਦੇ ਧਾਰਮਿਕ ਚਿੰਨ੍ਹਾਂ ਨੂੰ ਨਾ ਤਾਂ ਨਕਾਰਿਆ ਹੈ ਅਤੇ ਨਾਂ ਹੀ ਕਿਸੇ ਨੂੰ ਲਾਹੁਣ ਲਈ ਕਿਹਾ ਹੈ। ਜਿੱਥੇ ਕਿਤੇ ਇਨ੍ਹਾਂ ਚਿੰਨ੍ਹਾਂ ਦੀ ਅਸਲ ਭਾਵਨਾ ਦਾ ਅਭਾਵ ਦੇਖਿਆ ਹੈ, ਉੱਥੇ ਉਸ ਦਾ ਵਿਕਲਪ ਦੇ ਕੇ ਉਨ੍ਹਾਂ ਦੀ ਸਾਰਥਿਕ ਵਿਆਖਿਆ ਵੀ ਕੀਤੀ ਹੈ।[੨੬] ਦੁਨੀਆ ਦੇ ਇਤਿਹਾਸ ਵਿਚ ਇਹ ਵੀ ਪਹਿਲੀ ਵਾਰ ਹੋਇਆ ਹੈ ਕਿ ਕਿਸੇ ਗੁਰੂ ਨੇ ਦੂਸਰੇ ਧਰਮ ਦੇ ਧਾਰਮਿਕ ਚਿੰਨ੍ਹਾਂ ਨੂੰ ਬਚਾਉਣ (ਧਰਮ ਦੀ ਆਜ਼ਾਦੀ) ਖਾਤਰ ਆਪਣੇ ਜੀਵਨ ਦਾ ਬਲੀਦਾਨ ਦੇ ਦਿੱਤਾ ਹੋਵੇ।[੨੭]

ਅੱਜ ਸੱਭਿਆਚਾਰ ਦਾ ਮਸਲਾ ਸੰਸਾਰ ਲਈ ਸਹਿ-ਹੋਂਦ ਦਾ ਵੱਡਾ ਖ਼ਤਰਾ ਬਣਦਾ ਜਾ ਰਿਹਾ ਹੈ। ਵਿਸ਼ਵੀਕਰਨ ਹਰ ਪ੍ਰਕਾਰ ਦੀਆਂ ਭਿੰਨਤਾਵਾਂ ਨੂੰ ਖਤਮ ਕਰਕੇ ਇਕਸਾਰਤਾ ਲਿਆਉਣਾ ਚਾਹੁੰਦਾ ਹੈ। ਇਸ ਲਈ ਵੱਖ-ਵੱਖ ਸੱਭਿਆਚਾਰਾਂ ਨੂੰ ਆਪਣੀ ਵਿਲੱਖਣ ਪਹਿਚਾਣ ਬਣਾਈ ਰੱਖਣ ਦਾ ਖਤਰਾ ਮਹਿਸੂਸ ਹੋ ਰਿਹਾ ਹੈ। ਇਸ ਖਤਰੇ ਵਿੱਚੋਂ ਉਪਜਿਆ ਪੱਛਮੀ ਅਤੇ ਪੂਰਬੀ ਸੱਭਿਆਚਾਰਾਂ ਦਾ ਟਕਰਾ ਵਿਸ਼ਵ ਸ਼ਾਂਤੀ ਲਈ ਖਤਰਾ ਬਣਿਆ ਹੋਇਆ ਹੈ। ਇਸ ਸਮੱਸਿਆ ਦਾ ਹੱਲ ਵੀ ਸ੍ਰੀ ਗੁਰੂ

ਗ੍ਰੰਥ ਸਾਹਿਬ ਵਿੱਚੋਂ ਹੀ ਲੱਭਿਆ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਨਾਲ ਦੁਨੀਆ ਦੇ ਇਤਿਹਾਸ ਵਿਚ ਇਹ ਪਹਿਲੀ ਵਾਰ ਹੋਇਆ ਹੈ ਕਿ ਇੱਕੋ ਧਰਮ ਗ੍ਰੰਥ ਵਿਚ ਵੱਖ-ਵੱਖ ਧਰਮਾਂ, ਵਰਨਾਂ, ਸੱਭਿਆਚਾਰਾਂ, ਭਾਸ਼ਾਵਾਂ ਦੇ ਸ਼ਬਦਾਂ ਨੂੰ ਸ਼ਾਮਲ ਕਰ ਕੇ ਸਾਰਿਆਂ ਨੂੰ ਪ੍ਰਤੀਨਿਧਤਾ ਦਿੱਤੀ ਗਈ ਹੈ। ਇਸ ਵਿਚ ਵੱਖ-ਵੱਖ ਅਕੀਦਿਆਂ ਦੀਆਂ ਭਾਵਨਾਵਾਂ ਦਾ ਸਨਮਾਨ ਕਰਦੇ ਹੋਏ ਭਾਰਤੀ ਸਮਾਜ ਵਿਚ ਸਦੀਆਂ ਤੋਂ ਚੱਲੇ ਆ ਰਹੇ ਧਰਮਾਂ, ਵਰਨਾਂ ਦੇ ਝਗੜਿਆਂ ਦਾ ਸਮਾਧਾਨ ਕਰਕੇ ਬਿਨ੍ਹਾਂ ਊਚ-ਨੀਚ, ਜਾਤ-ਪਾਤ ਦੇ ਸਭ ਨੂੰ ਸਾਂਝੀ ਵਿਰਾਸਤ ਦੀ ਮਲਕੀਅਤ ਦੇ ਭਾਗੀਦਾਰ ਬਣਾਇਆ ਹੈ। ਇਸ ਵਿਚ ਬਿਨ੍ਹਾਂ ਕਿਸੇ ਧਰਮ, ਜਾਤ-ਪਾਤ, ਵਰਣ, ਭਾਸ਼ਾ, ਪ੍ਰਾਂਤ ਦੇ ਵਿਤਕਰੇ ਤੋਂ ਹਿੰਦੂ, ਮੁਸਲਮਾਨ, ਜੁਲਾਹੇ, ਚਮਾਰ, ਛੀਂਬੇ, ਨਾਈ ਆਦਿ ਜਾਤਾਂ ਦੇ ਮਹਾਂਪੁਰਖਾਂ ਦੇ ਰੂਹਾਨੀ ਬਚਨਾਂ ਨੂੰ ਦਰਜ ਕਰਕੇ ਬਰਾਬਰ ਸਨਮਾਨ ਦੇ ਹੱਕਦਾਰ ਬਣਾਇਆ ਹੈ। ਸਮੇਂ ਅਤੇ ਸਥਾਨ ਕਰਕੇ ਇਹ ਬਾਣੀਕਾਰ ੧੨ਵੀਂ ਸਦੀ ਤੋਂ ਲੈ ਕੇ ੧੭ਵੀਂ ਸਦੀ ਤਕ ਦੇ ਭਾਰਤ ਦੇ ਵੱਖ-ਵੱਖ ਕੋਨਿਆਂ ਵਿਚ ਵੱਸਣ ਵਾਲੇ ਸਨ। ਭਾਸ਼ਾ ਦੇ ਪੱਖ ਤੋਂ ਦੇਖੀਏ ਤਾਂ ਇਸ ਵਿਚ ਕਿਸੇ ਇਕ ਭਾਸ਼ਾ ਨੂੰ ਸਰਬ-ਸ੍ਰੇਸ਼ਟ ਅਤੇ ਦੂਸਰੀਆਂ ਨੂੰ ਹੀਣ ਭਾਸ਼ਾਵਾਂ ਨਹੀਂ ਸਮਝਿਆ ਗਿਆ। ਉਹ ਹਰ ਭਾਸ਼ਾ ਸਤਿਕਾਰਯੋਗ ਹੈ ਜਿਸ ਰਾਹੀਂ ਮਾਨਵਤਾ ਦੇ ਕਲਿਆਣ ਲਈ ਪਰਮਾਤਮਾ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ ਜਾ ਸਕੇ। ਇਸ ਲਈ ਇਸ ਵਿਚ ਅਰਬੀ, ਫ਼ਾਰਸੀ, ਹਿੰਦਵੀ, ਸਹਸਕ੍ਰਿਤੀ ਅਤੇ ਪੰਜਾਬੀ ਦੇ ਲੱਗਭਗ ਸਾਰੇ ਰੂਪਾਂ ਦੇ ਸ਼ਬਦ ਦੇਖਣ ਨੂੰ ਮਿਲਦੇ ਹਨ। ਰਾਗਾਂ ਦੇ ਸੰਬੰਧ ਵਿਚ ਜੋਗੀਆਂ, ਸੂਫੀਆਂ, ਗੁਜਰਾਂ ਦੇ ਰਾਗ, ਭਾਰਤ ਦੀਆਂ ਉੱਤਰੀ ਅਤੇ ਦੱਖਣੀ ਪੱਧਤੀਆਂ ਦੇ ਰਾਗ ਸ਼ਾਮਲ ਹਨ।

ਅੱਜ ਸਹਿ-ਹੋਂਦ ਦੀ ਇਕ ਬਹੁਤ ਹੀ ਖਤਰਨਾਕ ਅਤੇ ਵਿਸ਼ਵ-ਵਿਆਪੀ ਸਮੱਸਿਆ ਸਾਹਮਣੇ ਆ ਰਹੀ ਹੈ ਜੋ ਕਿਸੇ ਸਮੇਂ ਭਿਆਨਕ ਖੂਨ-ਖਰਾਬੇ ਦਾ ਰੂਪ ਵੀ ਧਾਰਨ ਕਰ ਸਕਦੀ ਹੈ। ਕੁਝ ਜਨੂੰਨੀ ਜ਼ਹਿਨੀਅਤ ਦੇ ਸ਼ਰਾਰਤੀ ਅਨਸਰਾਂ ਦੁਆਰਾ ਦੂਸਰੇ ਧਰਮਾਂ ਜਾਂ ਫਿਰਕਿਆਂ ਦੇ ਪੈਰੋਕਾਰਾਂ, ਧਰਮ ਗ੍ਰੰਥਾਂ ਜਾਂ ਧਰਮ ਅਕੀਦਿਆਂ ਪ੍ਰਤੀ ਇਤਰਾਜ਼ਯੋਗ ਟਿੱਪਣੀਆਂ ਕਰ ਕੇ ਉਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਭੜਕਾ ਕੇ ਦੇਸ਼, ਸਮਾਜ ਦਾ ਮਾਹੌਲ ਖਰਾਬ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਸ ਸੰਬੰਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਮਨੁੱਖ ਨੂੰ ਸਖ਼ਤ ਤਾੜਨਾ ਕੀਤੀ ਗਈ ਹੈ ਕੇ ਸਾਰੇ ਜੀਵ ਇਕ ਪਰਮਾਤਮਾ ਦੇ ਪੈਦਾ ਕੀਤੇ ਹਨ, ਇਸ ਲਈ ਕਿਸੇ ਦੀਆਂ ਭਾਵਨਾਵਾਂ (ਹਿਰਦੇ) ਨੂੰ ਠੇਸ ਪਹੁੰਚਾਉਣਾ ਬਹੁਤ ਮਾੜੀ ਗੱਲ ਹੈ। ਜੇਕਰ ਤੈਨੂੰ ਰੱਬ ਨਾਲ ਮਿਲਣ ਦੀ ਤਾਂਘ ਹੈ ਤਾਂ ਕਦੀ ਵੀ ਕਿਸੇ ਦਾ ਦਿਲ ਨਾ ਦੁਖਾਵੀਂ।[੨੮] ਜੇਕਰ ਕੋਈ ਅਜਿਹੀ ਹਰਕਤ ਕਰਦਾ ਵੀ ਹੈ ਤਾਂ ਉਸ ਦੇ ਮਕਸਦ ਨੂੰ ਨਾਕਾਮਯਾਬ ਕਰਨ ਲਈ ਉਕਸਾਹਟ ਵਿਚ ਆਉਣ ਦੀ ਬਜਾਏ ਮਿਲ ਬੈਠ ਕੇ ਗੱਲਬਾਤ ਦੁਆਰਾ ਮਸਲੇ ਦਾ ਹੱਲ

ਲੱਭਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।[੨੯] ਮੁਸਲਿਮ ਭਾਈਚਾਰਾ ਇਸ ਗੱਲੋਂ ਵਧਾਈ ਦਾ ਪਾਤਰ ਹੈ ਜਿਨ੍ਹਾਂ ਨੇ ਪਿੱਛੇ ਜਿਹੇ ਮੁਹੰਮਦ ਸਾਹਿਬ ਦੇ ਕਾਰਟੂਨ ਵਾਲੇ ਮਸਲੇ ਨੂੰ ਦੋ ਧਾਰਮਿਕ ਸੰਸਥਾਵਾਂ ਦੁਆਰਾ ਆਪਸੀ ਗੱਲਬਾਤ ਰਾਹੀਂ ਹੱਲ ਕਰ ਲਿਆ ਸੀ।[੩੦] ਸੋ ਸਹਿ-ਹੋਂਦ ਸਥਾਪਿਤ ਕਰਨ ਲਈ ਧਰਮਾਂ ਵਿਚ ਪਾਏ ਭੁਲੇਖਿਆਂ ਨੂੰ ਦੂਰ ਕਰਕੇ ਦੂਸਰਿਆਂ ਦੇ ਆਸ਼ੇ ਨੂੰ ਸਮਝਣ ਅਤੇ ਧਰਮ ਦੀ ਅਸਲੀ ਰੂਹ ਨੂੰ ਜਾਣਨ ਲਈ ਅੰਤਰਮਤ ਸੂਝ (Interfaith understanding) ਬਹੁਤ ਜ਼ਰੂਰੀ ਹੈ। ਅੰਤਰਮਤ ਸੂਝ ਲਈ ਜਿੱਥੇ ਹੋਰ ਕਈ ਤਰੀਕੇ ਸੰਭਵ ਹੋ ਸਕਦੇ ਹਨ, ਉੱਥੇ ਅੰਤਰਮਤ ਸੰਵਾਦ (Interfaith Dialogue) ਸਭ ਤੋਂ ਜ਼ਿਆਦਾ ਕਾਰਗਰ ਸਿੱਧ ਹੋ ਕੇ ਕੋਈ ਰੌਸ਼ਨੀ ਦੀ ਕਿਰਨ ਦਿਖਾ ਸਕਦਾ ਹੈ। ਇਸ ਸੰਬੰਧ ਵਿਚ Dr. Hanskung ਲਿਖਦੇ ਹਨ There will be no peace among the nations without peace among the religions. There will be no peace among the religions without dialogue among the religions.[31] Dr. Hans ਦੇ ਇਸ ਕਥਨ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਹਿ-ਹੋਂਦ ਲਈ ਦਰਸਾਈ ਗਈ ਅੰਤਰਮਤ ਸੂਝ ਅਤੇ ਅੰਤਰਮਤ ਸੰਵਾਦ ਦਾ ਤੱਤਸਾਰ ਸਮੋਇਆ ਹੋਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਪੰਗਤੀ *ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥*[੩੨] ਅੰਤਰਮਤ ਸੂਝ ਅਤੇ ਅੰਤਰਮਤ ਸੰਵਾਦ ਦਾ ਕੇਂਦਰੀ ਧੁਰਾ ਮੰਨੀ ਜਾ ਸਕਦੀ ਹੈ। ਇਸ ਵਿਚ ਇਕ ਖਾਸ ਨੁਕਤਾ ਧਿਆਨ ਦੇਣ ਯੋਗ ਇਹ ਹੈ ਕਿ ਅੱਜ ਚਾਹੇ ਧਰਮਾਂ ਦੀ ਗੱਲ ਲੈ ਲਵੋ, ਚਾਹੇ ਕੋਈ ਹੋਰ ਮਸਲਾ ਹਰ ਮਨੁੱਖ ਆਪਣੀ ਗੱਲ ਦੱਸਣ ਦੀ ਕੋਸ਼ਿਸ ਕਰਦਾ ਹੈ, ਦੂਸਰੇ ਦੀ ਸੁਣਨ ਲਈ ਕੋਈ ਤਿਆਰ ਨਹੀਂ ਪਰ ਗੁਰੂ ਸਾਹਿਬ ਨੇ ਪਹਿਲੇ ਦੂਸਰੇ ਦੀ ਗੱਲ (ਵਿਚਾਰਧਾਰਾ) ਸੁਣਨ ਅਤੇ ਫਿਰ ਆਪਣੀ ਗੱਲ ਕਹਿਣ ਦੀ ਗੱਲ ਕੀਤੀ ਹੈ। ਜਿਸ ਦਿਨ ਸਾਨੂੰ ਦੂਸਰੇ ਦੀ ਗੱਲ ਸੁਣਨ ਦੀ ਜਾਚ ਆ ਗਈ, ਉਸ ਦਿਨ ਅਸੀਂ ਦੂਸਰੇ ਦੀ ਹੋਂਦ ਨੂੰ ਵੀ ਸਵੀਕਾਰ ਕਰ ਲਵਾਂਗੇ। ਫਿਰ ਦੇਸ਼ਾਂ, ਕੌਮਾਂ ਅਤੇ ਧਰਮਾਂ ਵਿਚ ਜੋ ਅੱਜ ਸਹਿ-ਹੋਂਦ (Co-existence) ਦੀ ਸਮੱਸਿਆ ਸਮੁੱਚੇ ਵਿਸ਼ਵ ਲਈ ਖਤਰਾ ਬਣੀ ਹੋਈ ਹੈ, ਉਸ ਦੇ ਸਾਰਥਿਕ ਸਿੱਟੇ ਜ਼ਰੂਰ ਸਾਹਮਣੇ ਆਉਣਗੇ। ਸਹਿ-ਹੋਂਦ ਦਾ ਦੂਸਰਾ ਨੁਕਤਾ ਇਹ ਹੈ ਕਿ ਅੰਤਰਮਤ ਸੂਝ (Interfaith understanding) ਲਈ ਅੰਤਰਮਤ ਸੰਵਾਦ (Interfaith Dialogue) ਕਿਹੋ ਜਿਹਾ ਹੋਵੇ ਇਸ ਨੁਕਤੇ ਦਾ ਨਚੋੜ ਇਕ ਪੰਕਤੀ; *ਸਾਂਝ ਕਰੀਜੈ ਗੁਣਹ ਕੇਰੀ ਛੋਡਿ ਅਵਗੁਣ ਚਲੀਐ*[੩੩] ਵਿੱਚੋਂ ਲੱਭਿਆ ਜਾ ਸਕਦਾ ਹੈ। ਜੇਕਰ ਸਾਰੇ ਧਰਮਾਂ ਦਾ ਆਸ਼ਾ ਪ੍ਰਭੂ ਮਿਲਾਪ ਅਤੇ ਮਨੁੱਖੀ ਕਲਿਆਣ ਹੈ ਤਾਂ ਉਨ੍ਹਾਂ ਵਿਚ ਕੁਝ ਸਾਂਝੇ ਗੁਣ ਵੀ ਲਾਜ਼ਮੀ ਹੋਣਗੇ। ਜੋ ਸ਼ੁਭ ਗੁਣ ਮੇਰੇ ਧਰਮ ਵਿਚ ਹਨ ਅਤੇ ਜੇਕਰ ਉਹੀ ਸ਼ੁਭ ਗੁਣ ਦੂਸਰੇ ਦੇ ਧਰਮ ਵਿਚ ਵੀ ਹਨ ਤਾਂ ਉਨ੍ਹਾਂ ਨਾਲ ਸਾਂਝ ਕਰਨ ਦੀ ਬਜਾਏ ਨਫਰਤ

ਕਿਉਂ? ਜੇਕਰ ਸ੍ਵੈ-ਹਉਮੈਂ ਤੋਂ ਉੱਪਰ ਉੱਠ ਕੇ ਦੂਸਰੇ ਸਾਰੇ ਧਰਮਾਂ ਵਿਚਲੇ ਸਰਬ ਭੌਮਿਕ (Universal) ਤੱਤਾਂ[੩੪] ਨੂੰ ਪਛਾਣ ਕੇ ਉਨ੍ਹਾਂ ਦਾ ਮੰਥਨ ਕੀਤਾ ਜਾਵੇ ਤਾਂ ਉਹ ਜ਼ਰੂਰ ਹੀ ਮਨੁੱਖੀ ਸਮਾਜ ਵਿਚ ਏਕਤਾ ਅਤੇ ਸਹਿ-ਹੋਂਦ ਸਥਾਪਿਤ ਕਰਾਉਣ ਲਈ ਕਾਰਗਰ ਸਿੱਧ ਹੋ ਸਕਦੇ ਹਨ।

ਵਿਸ਼ਵ ਭਾਈਚਾਰੇ ਵਿਚ ਸਹਿ-ਹੋਂਦ ਸਥਾਪਿਤ ਕਰਨ ਦਾ ਤੀਸਰਾ ਨੁਕਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਹੈ ਕਿ ਅੰਤਰਮਤ ਸੂਝ ਸਥਾਪਿਤ ਕਰਨ ਲਈ ਅੰਤਰਮਤ ਸੰਵਾਦ ਤਾਂ ਹੋਵੇਗਾ ਜਦੋਂ ਅਸੀਂ ਉਚ-ਨੀਚ, ਜਾਤ-ਪਾਤ ਦੀਆਂ ਭਾਵਨਾਵਾਂ ਦਾ ਤਿਆਗ ਕਰ ਕੇ ਇਕੱਠੇ ਹੋ ਕੇ ਬੈਠਾਂਗੇ ਅਤੇ ਹਰ ਪ੍ਰਕਾਰ ਦੀਆਂ ਦੁਬਿਧਾਵਾਂ ਤੋਂ ਉੱਪਰ ਉੱਠ ਕੇ ਦੂਸਰੇ ਦੀ ਹੋਂਦ ਨੂੰ ਸਵੀਕਾਰ ਕਰਦੇ ਹੋਏ ਗੱਲਬਾਤ ਰਾਹੀਂ ਵਿਸ਼ਵ ਵਿਆਪੀ ਸਮੱਸਿਆਵਾਂ ਦਾ ਹੱਲ ਲੱਭਣ ਦੀ ਕੋਸ਼ਿਸ਼ ਕਰਾਂਗੇ।[੩੫] ਕਿਉਂਕਿ ਅੱਜ ਜੋ ਦੇਸ਼ਾਂ, ਕੌਮਾਂ ਅਤੇ ਧਰਮਾਂ ਵਿਚ ਸਹਿ-ਹੋਂਦ ਦੀ ਸਮੱਸਿਆ ਕਾਰਨ ਲੜਾਈ ਝਗੜੇ ਮਨੁੱਖਤਾ ਲਈ ਖਤਰਾ ਬਣੇ ਹੋਏ ਹਨ, ਉਹ ਮਿਲ ਬੈਠ ਕੇ ਗੱਲਬਾਤ ਦੁਆਰਾ ਹੀ ਹੱਲ ਹੋ ਸਕਦੇ ਹਨ।

**ਹਵਾਲੇ ਅਤੇ ਟਿੱਪਣੀਆਂ**

*੧. ਵਰਣਾ ਵਰਣ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ। (ਵਾਰ ੧/੧੭)*

*੨.* ਅੱਜ ਵੀ ਭਾਰਤ ਵਿਚ ਹਿੰਦੂ-ਹਿੰਦੀ-ਹਿੰਦੁਸਤਾਨ ਦਾ ਨਾਹਰਾ ਘੱਟ ਗਿਣਤੀਆਂ ਲਈ ਖਤਰਾ ਬਣਿਆ ਹੋਇਆ ਹੈ।

*੩.* ਵਿਦੇਸ਼ਾਂ ਵਿਚ ਇਸੇ ਨਸਲੀ ਹਿੰਸਾ ਦਾ ਸ਼ਿਕਾਰ ਹੋਏ ਲੋਕਾਂ ਦੀਆਂ ਖਬਰਾਂ ਨਿਤ ਸੁਣਨ ਨੂੰ ਮਿਲਦੀਆਂ ਹਨ।

*੪. ਸੁੰਨੀ-ਸ਼ੀਆ, ਦਿਗੰਬਰ-ਸ੍ਵੈਤਾਂਬਰ, ਹੀਨਯਾਨ-ਮਹਾਯਾਨ, ਕੈਥੋਲਿਕ-ਪ੍ਰੋਟੈਸਟੈਂਟ ਆਦਿ।*

*੫. ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥ ਕੋਈ ਸੇਵੈ ਗੁਸਈਆ ਕੋਈ ਅਲਾਹਿ॥ (ਪੰਨਾ ੮੮੫)*

*੬. ਕਹੁ ਨਾਨਕ ਜਿਨਿ ਹੁਕਮ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥ (ਪੰਨਾ, ਉਹੀ)*

*੭. ਏਕ ਪਿਤਾ ਏਕਸ ਕੇ ਹਮ ਬਾਰਿਕ... (ਪੰਨਾ ੬੧੧)*

*੮. ਅਲਹੁ ਏਕੁ ਮਸੀਤਿ ਬਸਤ ਹੈ ਅਵਰੁ ਮੁਲਖੁ ਕਿਸੁ ਕੇਰਾ॥... ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ॥ (ਪੰਨਾ ੧੩੪੯)*

*੯. ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥ (ਪੰਨਾ ੮੩)*

*੧੦. ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥ ਨ ਕਛੁ ਪੋਚ ਮਾਟੀ ਕੇ ਭਾਂਡੇ ਨ ਕਛੁ ਪੋਚ ਕੁੰਭਾਰੈ॥ (ਪੰਨਾ ੧੩੫੦)*

*੧੧. ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ। (ਦਸਮ ਗ੍ਰੰਥ, ਪੰਨਾ ੧੫੪)*

*੧੨. ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪੰਨਾ ੧੩੪੯)*

*੧੩. ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ॥ (ਪੰਨਾ ੯੪੦)*
*ਨਾ ਕੋ ਬੈਰੀ ਨਾਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ (ਪੰਨਾ ੧੨੯੯)*

*੧੪. ਜਗਤੁ ਜਲੰਦਾ ਰਖਿ ਲੈ ਅਪਣੀ ਕਿਰਪਾ ਧਾਰਿ॥ ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥ (ਪੰਨਾ ੮੫੩)*

*੧੫. ਚਾਰਿ ਪੁਕਾਰਹਿ ਨਾ ਤੂ ਮਾਨਹਿ॥ ਖਟੁ ਭੀ ਏਕਾ ਬਾਤ ਬਖਾਨਹਿ॥ ਦਸ ਅਸਟੀ ਮਿਲਿ ਏਕੋ ਕਹਿਆ॥ ਤਾ ਭੀ ਜੋਗੀ ਭੇਦੁ ਨ ਲਹਿਆ॥ (ਪੰਨਾ ੮੮੬)*

*੧੬. ਬੇਦ ਪੁਰਾਨ ਸਿਮ੍ਰਿਤ ਬੂਝੈ ਮੂਲੁ॥ ਸੂਖਮ ਮਹਿ ਜਾਨੈ ਅਸਥੂਲੁ ॥ (ਪੰਨਾ ੨੭੪)*
*੧੭. ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥ (ਪੰਨਾ ੧੩੮੫)*
*੧੮. ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣ ਕਹਾਵੈ॥ (ਪੰਨਾ ੧੪੧)*
*ਮੁਸਲਮਾਣੁ ਮੋਮ ਦਿਲ ਹੋਵੈ॥ (ਪੰਨਾ ੧੧੬੦)*
*੧੯. ਸੋ ਬ੍ਰਹਮਣ ਜੋ ਬਿੰਦੈ ਬ੍ਰਹਮ॥ ਜਪੁ ਤਪੁ ਸੰਜਮੁ ਕਮਾਵੈ ਕਰਮੁ॥ ਸੀਲ ਸੰਤੋਖ ਕਾ ਰਾਖੈ ਧਰਮ॥*
*ਬੰਧਨ ਤੋੜੈ ਹੋਵੈ ਮੁਕਤ॥ ਸੋਈ ਬ੍ਰਹਮਣ ਪੂਜਣ ਜੁਗਤ॥ (ਪੰਨਾ ੧੪੧੧)*
*੨੦. ਨਿਰਗੁਣ ਸਰਗੁਣ ਆਪੇ ਸੋਈ॥ ਤਤੁ ਪਛਾਣੈ ਸੋ ਪੰਡਿਤੁ ਹੋਈ॥ (ਪੰਨਾ ੧੨੮)*
*੨੧. ਸੋ ਜੋਗੀ ਜੋ ਜੁਗਤਿ ਪਛਾਣੈ॥ ਗੁਰਪਰਸਾਦੀ ਏਕੋ ਜਾਣੈ॥ (ਪੰਨਾ ੬੬੨)*
*੨੨. ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ॥ (ਪੰਨਾ ੧੦੧੩)*
*੨੩. ਬੈਸਨੋ ਸੋ ਜਿਸੁ ਊਪਰਿ ਸੁਪ੍ਰਸੰਨ॥ ਬਿਸਨ ਕੀ ਮਾਇਆ ਤੇ ਹੋਇ ਭਿੰਨ॥ (ਪੰਨਾ ੨੭੪)*
*੨੪. ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥ ਕਹੁ ਨਾਨਕ ਸੁਣਿ ਭਰਥਰ ਜੋਗੀ ਖੀਵਾ ਅੰਮ੍ਰਿਤਧਾਰੈ॥ (ਪੰਨਾ ੩੬੦)*
*੨੫. ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥ (ਪੰਨਾ ੧੨੪੦)*
*੨੬. ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥ (ਪੰਨਾ ੬)*
*੨੭. ਤਿਲਕ ਜੰਞੂ ਰਾਖਾ ਪ੍ਰਭ ਤਾਂਕਾ॥ ਕੀਨੋ ਬਡੋ ਕਲੂ ਮਹਿ ਸਾਕਾ॥ (ਬਚਿਤ੍ਰ ਨ: ਅ: ੫,੧੩)*
*੨੮. ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥ ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ॥ (ਪੰਨਾ ੧੩੮੪)*
*੨੯. ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥ (ਪੰਨਾ ੧੧੮੫)*
*੩੦. The Islamic Council in Norway and the Church Council of Ecumenical and international relations.*
*੩੧. From: Wikipedia, the free encyclopedia.*
*੩੨. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੬੧.*
*੩੩. ਉਹੀ, ਪੰਨਾ ੭੬੬.*
*੩੪. ਏਕਤਾ ਦੇ ਤੱਤ, ਮਾਨਵੀ ਅਧਿਕਾਰਾਂ ਦੇ ਤੱਤ, ਮਨੁੱਖੀ ਆਜ਼ਾਦੀ ਦੇ ਤੱਤ, ਸ਼ਾਂਤ ਵਿਵਸਥਾ ਦੇ ਤੱਤ ਆਦਿ*
*੩੫. ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥ ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥ (ਪੰਨਾ ੧੧੮੫)*

■

## ਪਿੰਡ ਸੇਰੋਂ ਬਾਘਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਜੱਜ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਪਿੰਡ ਸੇਰੋਂ ਬਾਘਾ, ਤਹਿਸੀਲ ਬਾਬਾ ਬਕਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੮ ਜੂਨ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ੧੨੫ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕੀਤੀ।

# ਸੋ ਦਰੁ ਕੇਹਾ . . .

-ਸ. ਜਸਵੰਤ ਸਿੰਘ ਅਮਨ*

*ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ॥*
*ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ ਮੁਗਧ ਅਜਾਣਾ॥ (ਪੰਨਾ ੧੧੮੬)*

ਇਹ ਪਵਿੱਤਰ ਫੁਰਮਾਨ ਸ਼ਹੀਦਾਂ ਦੇ ਸਿਰਤਾਜ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਬਸੰਤ ਰਾਗ ਵਿਚ ਉਚਾਰਨ ਕੀਤਾ ਹੋਇਆ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਅਗੋਚਰ ਦਾ ਅਰਥ ਹੈ, "ਜੋ ਇੰਦਰੀਆਂ ਦਾ ਵਿਸ਼ਾ ਨਾ ਹੋਵੇ।" ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਹੇ ਅਕਾਲ ਪੁਰਖ! ਤੇਰਾ ਮਹਿਲ ਅਗੋਚਰ ਹੈ, ਭਾਵ ਇੰਦਰੀਆਂ ਦੀ ਪਕੜ ਤੋਂ ਪਰੇ ਦੀ ਵਸਤੂ ਹੈ। ਗੁਰਬਾਣੀ ਅਨੁਸਾਰ ਇਹ ਮਨੁੱਖਾ ਜੀਵਨ ਦਾ ਮਨੋਰਥ ਉਸ ਅਕਾਲ ਪੁਰਖ ਨਾਲ ਮਿਲਾਪ ਹੈ:

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥ (ਪੰਨਾ ੧੪੨੭)*

ਪਰ ਫਿਰ ਵੀ ਇਹ ਸਵਾਲ ਅਕਸਰ ਸਾਡੇ ਦਿਮਾਗ 'ਤੇ ਛਾਇਆ ਰਹਿੰਦਾ ਹੈ ਕਿ ਉਹ ਸਰਬ ਕਲਾ ਸੰਪੂਰਨ ਪਰਮਾਤਮਾ ਰਹਿੰਦਾ ਕਿੱਥੇ ਹੈ? ਉਸ ਦਾ ਘਰ ਕਿਹੋ ਜਿਹਾ ਹੈ, ਇਹ ਸਵਾਲ ਮਨੁੱਖੀ ਸੱਭਿਅਤਾ ਦੇ ਅਰੰਭ ਤੋਂ ਹੀ ਮਨੁੱਖ ਨੂੰ ਉਕਸਾਅ ਰਿਹਾ ਹੈ ਕਿ ਮਨੁੱਖ ਉਸ ਸਥਾਨ ਨੂੰ ਲੱਭਣ ਦੀ ਕੋਸ਼ਿਸ਼ ਕਰੇ। ਅਰੰਭ ਵਿਚ ਮਨੁੱਖ ਦਾ ਗਿਆਨ ਇੰਨਾ ਅਲਪ ਸੀ ਕਿ ਉਸ ਨੂੰ ਰੱਬ ਬੱਦਲਾਂ ਉਹਲੇ ਬੈਠਾ ਹੀ ਮਹਿਸੂਸ ਹੁੰਦਾ ਸੀ। ਜਿਵੇਂ-ਜਿਵੇਂ ਮਨੁੱਖ ਦੀ ਖੋਜੀ ਬਿਰਤੀ ਸਦਕਾ ਉਸ ਦੇ ਗਿਆਨ ਵਿਚ ਵਾਧਾ ਹੋਇਆ ਤਾਂ ਉਸ ਨੇ ਉਸ ਸਥਾਨ ਦੀ ਤਸਵੀਰ ਆਪਣੀ ਆਪਣੀ ਸਮਰੱਥਾ ਅਤੇ ਵਿਸ਼ਵਾਸ ਅਨੁਸਾਰ ਬਣਾ ਲਈ ਜਿਵੇਂ ਸਵਰਗ ਅਤੇ ਨਰਕ ਦਾ ਸੰਕਲਪ! ਦੁਨੀਆ ਦੇ ਜ਼ਿਆਦਾਤਰ ਧਰਮਾਂ ਦਾ ਵਿਸ਼ਵਾਸ ਹੈ ਕਿ ਮਰਨ ਤੋਂ ਬਾਅਦ ਮਨੁੱਖ ਰੱਬ ਦੀ ਦਰਗਾਹ ਵਿਚ ਜਾਂਦਾ ਹੈ ਜਿੱਥੇ ਉਸ ਦੇ ਕੀਤੇ ਕਰਮਾਂ ਦਾ ਲੇਖਾ-ਜੋਖਾ ਹੁੰਦਾ ਹੈ। ਇਸ ਲੇਖੇ ਅਨੁਸਾਰ ਉਸ ਨੂੰ ਸਵਰਗ ਜਾਂ ਨਰਕ ਵਿਚ ਭੇਜ ਦਿੱਤਾ ਜਾਂਦਾ ਹੈ। ਸਵਰਗ ਉਹ ਥਾਂ ਹੈ ਜਿੱਥੇ ਰੱਬ ਆਪ ਵਸਦਾ ਹੈ ਅਤੇ ਮਨੁੱਖੀ ਮਨ ਵਿਚ ਆਉਣ ਵਾਲੀ ਹਰ ਖੁਸ਼ੀ ਉੱਥੇ ਉਪਲੱਬਧ ਹੈ।

ਗੁਰਮਤਿ ਅਨੁਸਾਰ ਅਜਿਹਾ ਕੋਈ ਵੱਖਰਾ ਥਾਂ ਰੱਬ ਦੀ ਆਰਾਮ-ਗਾਹ ਨਹੀਂ ਹੈ। ਕੋਈ ਅਜਿਹਾ ਸਥਾਨ ਨਹੀਂ ਹੈ ਜਿੱਥੇ ਬੈਠ ਕੇ ਉਹ ਆਪਣਾ ਰਾਜ-ਪਾਟ ਚਲਾ ਰਿਹਾ ਹੈ। ਮਨੁੱਖੀ ਮਨ ਵਿਚ ਅਕਸਰ ਆਉਣ ਵਾਲੇ ਇਸ ਸਵਾਲ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਜਪੁ ਜੀ ਸਾਹਿਬ ਵਿਚ ਇਸ ਤਰ੍ਹਾਂ ਪੇਸ਼ ਕਰਦੇ ਹਨ:

*ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥ (ਪੰਨਾ ੬)*

*੪੨੮ ਡੀ, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ ਮੋ: +੯੧੯੮੮੮੫-੧੪੬੭੦

ਇਹ ਇਕ ਅਜਿਹਾ ਸਵਾਲ ਹੈ ਜੋ ਰੱਬੀ ਕੁਦਰਤ ਦੇ ਪਸਾਰੇ ਨੂੰ ਦੇਖਦੇ ਹੋਏ ਵਿਸਮਾਦ ਵਿਚ ਆ ਕੇ ਪੁੱਛਿਆ ਗਿਆ ਹੈ, ਇਹ ਵਿਸਮਾਦ ਉਤਪੰਨ ਹੁੰਦਾ ਹੈ ਗੁਰੂ ਸਾਹਿਬ ਦੀ ਬ੍ਰਹਿਮੰਡੀ ਚੇਤਨਾ ਤੋਂ। ਇਸਲਾਮ ਵਿਚ ਸੱਤ ਪਾਤਾਲਾਂ ਅਤੇ ਸੱਤ ਅਕਾਸ਼ਾਂ ਦਾ ਜ਼ਿਕਰ ਹੈ ਅਤੇ ਇਹ ਮਾਨਤਾ ਹੈ ਕਿ ਅੱਲਾਹ ਸਭ ਤੋਂ ਉੱਤੇ ਸੱਤਵੇਂ ਅਕਾਸ਼ ਵਿਚ ਰਹਿੰਦਾ ਹੈ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥*
*ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥* *(ਪੰਨਾ ੫)*

ਭਾਵ ਕਿ ਵੇਦ ਵੀ ਥੱਕ ਕੇ ਇਸੇ ਨਤੀਜੇ 'ਤੇ ਪਹੁੰਚੇ ਹਨ ਕਿ ਉਹ ਉਸ ਪਰਮਾਤਮਾ ਜਾਂ ਉਸ ਦੀ ਰਚਨਾ ਦੀ ਥਾਹ ਨਹੀਂ ਪਾ ਸਕੇ। ਨਾ ਬ੍ਰਹਮਾ ਨੂੰ ਉਸ ਦਾ ਭੇਦ ਮਿਲਿਆ ਹੈ, ਨਾ ਵਿਸ਼ਨੂੰ ਨੂੰ! ਕਿਉਂਕਿ

*ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥* *(ਪੰਨਾ ੫)*

ਇਸੇ ਮਨੁੱਖੀ ਅਲਪੱਗਤਾ ਅਤੇ ਤੁੱਛਤਾ ਨੂੰ ਮਹਿਸੂਸ ਕਰਦੇ ਹੋਏ ਰੱਬੀ ਰਹਿਮਤ ਦੀ ਵਿਸ਼ਾਲਤਾ ਅਜਿਹਾ ਵਿਸਮਾਦ ਪੈਦਾ ਕਰਦੀ ਹੈ ਕਿ ਗੁਰੂ ਸਾਹਿਬ ਪੁਕਾਰ ਉਠਦੇ ਹਨ:

*ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥* *(ਪੰਨਾ ੬)*

ਹੇ ਪਰਮਾਤਮਾ! ਹੇ ਗਰੀਬ ਨਿਵਾਜ ਪਿਤਾ!! ਉਹ ਕਿਹੋ ਜਿਹੀ ਥਾਂ ਹੈ, ਕਿਹੋ ਜਿਹਾ ਘਰ ਹੈ ਜਿੱਥੇ ਬੈਠ ਕੇ ਤੂੰ ਇਸ ਸਾਰੇ ਪਸਾਰੇ ਨੂੰ ਸੰਭਾਲਦਾ ਹੈ? ਅਤੇ ਉਸ ਦਰ ਬਾਰੇ ਜੋ ਬਿਆਨ ਗੁਰੂ ਸਾਹਿਬ ਕਰਦੇ ਹਨ ਉਸ ਨੂੰ ਪੜ੍ਹ ਕੇ ਸਾਡੇ ਵਰਗੇ ਥੋੜ੍ਹੀ ਮੱਤ ਵਾਲੇ ਵੀ ਵਿਸਮਾਦ ਵਿਚ ਆਏ ਬਿਨਾ ਨਹੀਂ ਰਹਿੰਦੇ:

*ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥*
*ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥* *(ਪੰਨਾ ੬)*

ਤੇ ਫਿਰ ਅੰਤ ਵਿਚ ਕਹਿੰਦੇ ਹਨ:

*ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥* *(ਪੰਨਾ ੬)*

ਉਸ ਅਕਾਲ ਪੁਰਖ ਦੀ ਰਚਨਾ ਦੀ ਵਿਸ਼ਾਲਤਾ ਅਤੇ ਬੇਅੰਤਤਾ ਦੀ ਹੋਰ ਵਿਆਪਕ ਤਸਵੀਰ ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ ਇੰਝ ਪੇਸ਼ ਕਰਦੇ ਹਨ:

*ਕਈ ਕੋਟਿ ਖਾਣੀ ਅਰੁ ਖੰਡ॥ ਕਈ ਕੋਟਿ ਅਕਾਸ ਬ੍ਰਹਮੰਡ॥*
*ਕਈ ਕੋਟਿ ਹੋਏ ਅਵਤਾਰ॥ ਕਈ ਜੁਗਤਿ ਕੀਨੋ ਬਿਸਥਾਰ॥*
*ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥* *(ਪੰਨਾ ੨੭੬)*

ਅਜਿਹੇ ਵਿਸ਼ਾਲ ਦ੍ਰਿਸ਼ ਨੂੰ ਜਦੋਂ ਮਨੁੱਖ ਆਪਣੀ ਕਲਪਨਾ ਦੇ ਨੇਤਰਾਂ ਸਾਹਮਣੇ ਲਿਆਉਂਦਾ ਹੈ ਤਾਂ ਉਸ ਦੀ ਬੁੱਧੀ ਚਕਾਚੌਂਧ ਹੋ ਜਾਂਦੀ ਹੈ। ਬੁੱਧੀ ਦੀ ਇਸ

ਚਕਾਚੌਂਧਤਾ ਦਾ ਨਾਂ ਹੀ ਅਸਚਰਜਤਾ ਜਾਂ ਵਿਸਮਾਦ ਹੈ। ਦਰਸ਼ਕ ਆਪਣੇ ਆਪ ਨੂੰ ਹੋਰ ਵੀ ਤੁੱਛ ਮਹਿਸੂਸ ਕਰਦਾ ਹੈ ਤੇ ਉਸ ਅਕਾਲ ਪੁਰਖ ਦੀ ਬੇਅੰਤਤਾ ਨੂੰ ਹੋਰ ਵੀ ਉਘੜਵੀਂ ਮਹਿਸੂਸ ਕਰਦਾ ਹੈ।

ਇਸ ਬੇਅੰਤ ਪਰਮਾਤਮਾ ਬਾਰੇ ਹੀ ਗੁਰਬਾਣੀ ਕਹਿੰਦੀ ਹੈ ਕਿ ਉਹ ਕਿਸੇ ਇਕ ਥਾਂ 'ਤੇ ਨਹੀਂ ਹੈ, ਸਾਰੇ ਪਾਸੇ ਪਸਰਿਆ ਹੋਇਆ ਹੈ:

*ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥* *(ਪੰਨਾ ੨੯੬)*

ਅਤੇ ਇਸ ਪਸਾਰੇ ਨੂੰ ਦੇਖ ਕੇ ਹੀ ਗੁਰੂ ਸਾਹਿਬ ਫੁਰਮਾਉਂਦੇ ਹਨ:

*ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥ (ਪੰਨਾ ੪੬੯)*

ਉਹ ਕਰਤਾ ਪੁਰਖ ਆਪਣੀ ਕਾਇਨਾਤ ਵਿਚ ਹਰ ਥਾਂ ਆਪ ਵੱਸਿਆ ਹੋਇਆ ਹੈ- ਜਲਾਂ ਵਿਚ ਥਲਾਂ ਵਿਚ, ਵਣਾਂ ਵਿਚ ਕੰਦਰਾਂ ਵਿਚ, ਸਮੁੰਦਰ ਵਿਚ ਰੇਗਿਸਤਾਨ ਵਿਚ ਅਤੇ ਹਰ ਕਿਸੇ ਨੇ ਜੋ ਵੀ ਉਹਨੂੰ ਸਮਝਿਆ ਹੈ ਉਹੀ ਨਾਂ ਉਹਨੂੰ ਦੇ ਦਿੱਤਾ ਹੈ- *ਕਿਰਤਮ ਨਾਮ ਕਥੇ ਤੇਰੇ ਜਿਹਬਾ॥* ਉਸ ਦੀ ਕ੍ਰਿਤ ਅਨੁਸਾਰ ਉਸ ਦੇ ਨਾਮ ਤਾਂ ਅਸੰਖਾਂ ਹੋ ਗਏ ਪਰ ਉਸ ਦਾ ਰੰਗ ਰੂਪ ਕਿਸੇ ਤੋਂ ਨਾ ਲਿਖਿਆ ਗਿਆ। ਗੁਰਬਾਣੀ ਅਨੁਸਾਰ:

*ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥* *(ਪੰਨਾ ੨੮੩)*

ਇਸੇ ਪ੍ਰਥਾਇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ:

*ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥*
*ਅਚਲ ਮੂਰਤਿ ਅਨ ਭਉ ਪ੍ਰਕਾਸ ਅਮਿਤੋਜ ਕਹਿਜੈ॥*
*ਕੋਟਿ ਇਦ੍ਰ ਇਦ੍ਰਾਣਿ ਸਾਹਿ ਸਾਹਾਣਿ ਗਣਿਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥*
*ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ॥੧॥*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:

*ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥*
*ਤਿਥੈ ਖੰਡ ਮੰਡਲ ਵਰਭੰਡ॥ ਜੇ ਕੋ ਕਥੈ ਤ ਅੰਤ ਨ ਅੰਤ॥* *(ਪੰਨਾ ੮)*

ਅਜਿਹੇ ਵਾਹਿਗੁਰੂ ਜਿਸ ਦਾ ਰੰਗ, ਭੇਦ, ਅਕਾਰ ਕੁਝ ਵੀ ਨਹੀਂ ਹੈ। ਜਿਸ ਨੂੰ ਪ੍ਰਤੱਖ ਰੂਪ ਵਿਚ ਕੋਈ ਦੇਖ ਵੀਂ ਨਹੀਂ ਸਕਦਾ, ਉਸ ਦਾ ਕੋਈ ਅਸਥੂਲ ਦ੍ਰਿਸ਼ਟੀਗੋਚਰ ਹੋਣ ਵਾਲਾ ਕੋਈ ਘਰ ਹੋਵੇਗਾ, ਐਸਾ ਗੁਰਬਾਣੀ ਵਿਚ ਸਤਿਗੁਰੂ ਨੇ ਕਿਤੇ ਨਹੀਂ ਲਿਖਿਆ। *ਸਚ ਖੰਡਿ ਵਸੈ ਨਿਰੰਕਾਰੁ* ਸਿਰਫ ਉਸ ਦੀ ਵਿਸ਼ਾਲ ਸ਼ਕਤੀ ਦੇ ਆਭਾਸ ਦਾ ਪ੍ਰਗਟਾਵਾ ਹੈ ਕਿ ਏਨੀ ਸ਼ਕਤੀ ਵਾਲਾ ਸਤਿਪੁਰਖ ਰਹਿੰਦਾ ਕਿੱਥੇ ਹੋਵੇਗਾ? ਉਹ ਮਹੱਲ, ਉਹ ਸ਼ਹਿਰ, ਉਹ ਦੇਸ਼ ਕਿਹੋ ਜਿਹਾ ਹੋਵੇਗਾ? ਇਕ ਸੰਕਲਪ ਦੇ ਰੂਪ ਵਿਚ

ਗੁਰਬਾਣੀ ਉਸ ਸ਼ਹਿਰ ਨੂੰ ਬੇਗਮਪੁਰਾ ਦੇ ਨਾਂ ਨਾਲ ਚਿਤਵਦੀ ਹੈ:

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥ (ਪੰਨਾ ੩੪੫)*

ਪਰ ਇੱਥੇ ਇਹ ਯਾਦ ਰੱਖਣ ਦੀ ਲੋੜ ਹੈ ਕਿ ਇਹ ਸੱਚਖੰਡ ਜਾਂ ਬੇਗਮਪੁਰਾ ਦੁਨੀਆ ਦੇ ਨਕਸ਼ੇ ਉੱਤੇ ਜਾਂ ਬ੍ਰਹਿਮੰਡ ਦੇ ਕਿਸੇ ਹਿੱਸੇ ਵਿਚ ਬਣਿਆ ਹੋਇਆ ਕੋਈ ਪਿੰਡ, ਸ਼ਹਿਰ ਜਾਂ ਇਮਾਰਤ ਨਹੀਂ ਹੈ। ਇਹ ਅਜਿਹੀ ਮਾਨਸਿਕਤਾ ਦਾ ਵਿਕਾਸ ਹੈ ਜਿਸ ਵਿਚ ਅਕਾਲ ਪੁਰਖ ਦੇ ਭਉ ਤੋਂ ਬਿਨਾ ਕਿਸੇ ਕਿਸਮ ਦਾ ਭਉ ਕਿਸੇ ਵਿਅਕਤੀ ਨੂੰ ਨਾ ਹੋਵੇ। ਅਜਿਹੇ ਬੇਗਮਪੁਰੇ ਦੀ ਹੋਂਦ ਗੁਰਬਾਣੀ ਪੂਰੇ ਬ੍ਰਹਿਮੰਡ ਵਿਚ ਚਿਤਵਦੀ ਹੈ। ਵਡਹੰਸ ਰਾਗ ਵਿਚ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

*ਅਤਿ ਊਚਾ ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ ਪਾਰਾਵਾਰਾ॥ (ਪੰਨਾ ੫੬੨)*

ਜੋ ਦ੍ਰਿਸ਼ਟਮਾਨ ਹੈ ਉਸ ਦਾ ਪਾਰਾਵਾਰ ਤਾਂ ਹੋ ਸਕਦਾ ਹੈ, ਉਸ ਨੂੰ ਤਾਂ ਮਾਪਿਆ ਜਾ ਸਕਦਾ ਹੈ, ਉਸ ਦਾ ਲੇਖਾ-ਜੋਖਾ ਤਾਂ ਹੋ ਸਕਦਾ ਹੈ ਪਰ ਜੋ ਅਦ੍ਰਿਸ਼ਟ ਹੈ ਉਸ ਨੂੰ ਕਿਵੇਂ ਮਾਪਿਆ ਜਾਵੇ? ਉਸ ਬਾਰੇ ਤਾਂ ਕੇਵਲ ਧੰਨ-ਧੰਨ ਹੀ ਕੀਤੀ ਜਾ ਸਕਦੀ ਹੈ:

*ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ॥ (ਪੰਨਾ ੯੬)*

ਪਰ ਉਹ ਅਕਾਲ ਪੁਰਖ ਆਪਣੀ ਕ੍ਰਿਤ ਦੇ ਰੂਪ ਵਿਚ ਹਰ ਥਾਂ ਪ੍ਰਤੱਖ ਦਿਸ ਰਿਹਾ ਹੈ:

*-ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥*
*(ਪੰਨਾ ੩੯੭)*

*-ਸੋ ਅੰਤਰਿ ਸੋ ਬਾਹਰਿ ਅਨੰਤ॥ ਘਟਿ ਘਟਿ ਬਿਆਪਿ ਰਹਿਆ ਭਗਵੰਤ॥*
*ਧਰਨਿ ਮਾਹਿ ਆਕਾਸ ਪਇਆਲ॥ ਸਰਬ ਲੋਕ ਪੂਰਨ ਪ੍ਰਤਿਪਾਲ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥ ਜੈਸੀ ਆਗਿਆ ਤੈਸਾ ਕਰਮੁ॥*
*ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹ ਦਿਸੇ ਸਮਾਹਿ॥*
*ਤਿਸ ਤੇ ਭਿੰਨ ਨਹੀ ਕੋ ਠਾਉ॥ ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥ (ਪੰਨਾ ੨੯੩)*

ਅੰਦਰ ਤੇ ਬਾਹਰ, ਘਟ ਘਟ ਵਿਚ, ਧਰਤੀ ਅਕਾਸ ਪਾਤਾਲ, ਵਣ ਤ੍ਰਿਣ ਪਰਬਤ, ਪਉਣ ਪਾਣੀ ਤੇ ਅੰਗ ਭਾਵ ਚਹੁੰ ਕੁੰਟਾਂ ਵਿਚ ਉਹ ਅਕਾਲ ਪੁਰਖ ਰਮਿਆ ਹੋਇਆ ਹੈ। ਫਿਰ ਉਸ ਨੂੰ ਜੰਗਲਾਂ ਵਿਚ ਜਾਂ ਕਿਸੇ ਹੋਰ ਥਾਂ ਉੱਤੇ ਲੱਭਣ ਜਾਣ ਦਾ kI ArQhY *ਕਾਹੇ ਰੇ ਬਨਿ ਖੋਜਨ ਜਾਈ* ਇੱਥੋਂ ਤਕ ਕਿ ਉਹ ਤਾਂ ਮਨੁੱਖ ਦੇ ਆਪਣੇ ਹੀ ਅੰਦਰ ਵੱਸਿਆ ਹੋਇਆ ਹੈ:

*ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥ (ਪੰਨਾ ੧੩੪੬)*

ਪਰ ਇਹ ਵੀ ਸਪੱਸ਼ਟ ਹੈ ਕਿ ਉਸ ਨੂੰ ਦੇਖਣ ਯੋਗ ਨਜ਼ਰ ਉਸ ਨੂੰ ਮਹਿਸੂਸ

ਕਰਨ ਵਾਲਾ ਗਿਆਨ ਪ੍ਰਾਪਤ ਹੁੰਦਾ ਹੈ ਉਸ ਅਕਾਲ ਪੁਰਖ ਦੀ ਮਿਹਰ ਨਾਲ, ਉਸ ਦੀ ਬਖਸ਼ਿਸ਼ ਨਾਲ, ਉਸ ਦੀ ਰਹਿਮਤ ਨਾਲ:

*ਗੁਰ ਪਰਸਾਦੀ ਵੇਖੁ ਤੂ ਹਰਿ ਮੰਦਰੁ ਤੇਰੈ ਨਾਲਿ॥*
*ਹਰਿ ਮੰਦਰੁ ਸਬਦੇ ਖੋਜੀਐ ਹਰਿ ਨਾਮੋ ਲੇਹੁ ਸਮ੍ਾਲਿ॥* *(ਪੰਨਾ ੧੩੪੬)*

ਭਾਵ ਉਹ ਇਨ੍ਹਾਂ ਨੇਤਰਾਂ ਨਾਲ ਨਹੀਂ ਵੇਖਿਆ ਜਾ ਸਕਦਾ, ਉਸ ਦੀ ਪ੍ਰਾਪਤੀ ਸ਼ਬਦ ਦੀ ਖੋਜ ਨਾਲ ਹੋਣੀ ਹੈ। ਜਦੋਂ ਗੁਰੂ ਦੀ ਮਿਹਰ ਸਦਕਾ ਇਹ ਗਿਆਨ ਚਾਨਣਾ ਹੁੰਦਾ ਹੈ ਤਾਂ ਮਨ ਆਪਣੇ ਆਪ ਪੁਕਾਰ ਉਠਦਾ ਹੈ:

*ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ॥*
*ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ ਮੁਗਧ ਅਜਾਣਾ॥*

ਫੁੱਲਾਂ ਦੀ ਮਹਿਕ ਵੀ ਅਦ੍ਰਿਸ਼ਟ ਤਾਂ ਹੈ ਪਰ ਹੈ ਇੰਦ੍ਰੀਆਂ ਦਾ ਹੀ ਵਿਸ਼ਾ। ਪਰ ਅਕਾਲ ਪੁਰਖ ਦਾ ਨਿਵਾਸ ਦ੍ਰਿਸ਼ਟੀ ਤੋਂ ਹੀ ਨਹੀਂ ਸਾਰੀਆਂ ਇੰਦਰੀਆਂ ਤੋਂ ਪਰੇ ਦੀ ਗੱਲ ਹੈ। ਅਸਲੀ ਗੱਲ ਉਸ ਅਕਾਲ ਪੁਰਖ ਦੇ ਚਰਨਾਂ ਵਿਚ ਸਮਰਪਣ ਦੀ ਹੈ। ਉਸ ਦੇ ਚਰਨਾਂ ਵਿਚ ਉਸ ਦੇ ਦਰ ਉੱਤੇ ਢਹਿ ਪੈਣ ਦੀ ਹੈ। ਆਪਣੀਆਂ ਸਾਰੀਆਂ ਸਿਆਣਪਾਂ ਅਤੇ ਚਤੁਰਾਈਆਂ ਨੂੰ ਤਿਆਗ ਕੇ ਉਸ ਦੇ ਕਿਰਪਾ ਪਾਤਰ ਵਜੋਂ ਆਪਣੇ ਆਪ ਨੂੰ ਪੇਸ਼ ਕਰਨ ਦੀ ਹੈ। ਉਸ ਨੂੰ ਮਿਲਣ ਲਈ ਮਾਣ, ਹੰਕਾਰ ਜਾਂ ਹੈਂਕੜ ਦੀ ਨਹੀਂ ਬਲਕਿ ਚਾਉ ਦੀ ਲੋੜ ਹੈ:

*ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ॥*
*ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ॥* *(ਪੰਨਾ ੩੨੩)*

ਸਮਰਪਣ ਦੇ ਅਭਾਵ ਵਿਚ ਸਾਰੇ ਯਤਨ ਵਿਅਰਥ ਹਨ:

*-ਦਹ ਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ ਹਰਿ ਪਾਇਅੜਾ ਘਰਿ ਆਏ ਰਾਮ॥*
*(ਪੰਨਾ ੫੪੨)*

*-ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ॥* *(ਪੰਨਾ ੯੫੩)*

ਤਾਂ ਤੇ ਆਓ ਅਰਦਾਸ ਕਰੀਏ ਕਿ ਉਹ ਅਕਾਲ ਪੁਰਖ ਸਾਡੇ ਉੱਤੇ ਵੀ ਮਿਹਰ ਕਰੇ, ਬਖਸ਼ਿਸ਼ ਕਰੇ, ਰਹਿਮਤ ਕਰੇ ਤੇ ਅਸੀਂ ਵੀ ਉਹ ਸਮਰਪਣ ਦੀ ਭਾਵਨਾ ਆਪਣੇ ਅੰਦਰ ਪੈਦਾ ਕਰ ਸਕੀਏ ਜਿਸ ਨਾਲ ਉਹ ਅਕਾਲ ਪੁਰਖ ਸਾਨੂੰ ਸਹੀ ਕਾਇਨਾਤ ਵਿਚ, ਜ਼ੱਰੇ-ਜ਼ੱਰੇ ਵਿਚ ਰਮਿਆ ਹੋਇਆ ਨਜ਼ਰ ਆਵੇ ਅਤੇ ਕਿਸੇ ਆਲੀਸ਼ਾਨ ਮਹਿਲ ਨੂੰ ਦੇਖਣ ਦੀ ਆਸ ਤਿਆਗ ਕੇ ਅਸੀਂ ਵੀ ਕਹਿ ਸਕੀਏ *ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ . . .* ਅਤੇ ਉਸ ਪਿਆਰੇ ਦਾ ਬਿਖਮ ਭਾਣਾ ਮੰਨਣ ਦੀ ਸਮਰੱਥਾ ਪ੍ਰਾਪਤ ਕਰ ਸਕੀਏ।

■

# ਸਿੱਖ ਸੂਰਮਗਤੀ ਦੀ ਵਿਲੱਖਣ ਦਾਸਤਾਨ: ਸਾਕਾ ਸਾਰਾਗੜ੍ਹੀ

*-ਪ੍ਰੋ. ਮਨਜੀਤ ਕੌਰ**

ਸਾਰਾਗੜ੍ਹੀ ਉੱਤਰ ਪੱਛਮੀ ਸਰਹੱਦੀ ਸੂਬੇ ਦੇ ਜ਼ਿਲ੍ਹਾ ਕੋਹਾਟ ਦਾ ਇਕ ਪਿੰਡ ਹੈ। ਜੋ ਕਿ ਸਾਮਾਨਾ ਰੇਂਜ਼ ਦੀ ਚੋਟੀ ਉੱਪਰ ਸਥਿਤ ਹੈ। ਇਹ ਪਿੰਡ ਕਿਲ੍ਹਾ ਲੋਕਹਾਰਟ ਤੋਂ ਥੋੜੀ ਕੁ ਦੂਰੀ ਉੱਪਰ ਵੱਸਿਆ ਹੋਇਆ ਹੈ। ਇਸ ਇਲਾਕੇ ਨੂੰ ਵਜ਼ੀਰਸਤਾਨ ਦੇ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਅਜੋਕੇ ਪਾਕਿਸਤਾਨ ਅਤੇ ਅਫਗਾਨਿਸਤਾਨ ਦੇ ਵਿਚਕਾਰ ਪਹਾੜ੍ਹੀ ਇਲਾਕੇ ਨੂੰ ਹਿੰਦੂ-ਕੁਸ਼ ਪਰਬਤ ਮਾਲਾ ਦਾ ਪਹਾੜੀ ਖੇਤਰ ਕਿਹਾ ਜਾਂਦਾ ਰਿਹਾ ਹੈ। ਬ੍ਰਿਟਿਸ਼ ਰਾਜ ਸਮੇਂ ਇਸ ਇਲਾਕੇ ਨੂੰ ਉੱਤਰ-ਪੱਛਮੀ ਸੀਮਾ ਪ੍ਰਾਂਤ ਕਿਹਾ ਜਾਂਦਾ ਰਿਹਾ ਸੀ। ਇਸ ਇਲਾਕੇ ਵਿਚ ਆਰਕਜ਼ਾਈ, ਯੂਸਫਜ਼ਾਈ, ਬਰਕਜ਼ਾਈ ਤੇ ਅਫਰੀਦੀ ਆਦਿ ਕਬੀਲਿਆਂ ਨਾਲ ਸੰਬੰਧਿਤ ਮੁਸਲਮਾਨ ਲੋਕ ਵਸਦੇ ਸਨ। ਇਨ੍ਹਾਂ ਕਬੀਲਿਆਂ ਦੇ ਆਪਣੇ ਆਪਣੇ ਇਲਾਕੇ ਵੰਡੇ ਹੋਏ ਸਨ ਤੇ ਇਨ੍ਹਾਂ ਕਬੀਲਿਆਂ ਨੇ ਆਪੋ-ਆਪਣੇ ਨਿਯਮ, ਕਾਇਦੇ-ਕਾਨੂੰਨ, ਸਮਾਜਿਕ ਤੇ ਧਾਰਮਿਕ ਰੀਤੀ ਰਿਵਾਜ਼ ਲਾਗੂ ਕੀਤੇ ਹੋਏ ਸਨ। ਇਹ ਕਬੀਲੇ ਆਪਸ ਵਿਚ ਵੀ ਲੜਦੇ ਝਗੜਦੇ ਰਹਿੰਦੇ ਹਨ। ਇਸ ਇਲਾਕੇ ਦੇ ਲੋਕ ਹਿੰਦੋਸਤਾਨ ਅਤੇ ਅਫਗਾਨਿਸਤਾਨ ਉੱਪਰ ਰਾਜ ਕਰਨ ਵਾਲੀਆਂ ਰਾਜਸੀ ਸ਼ਕਤੀਆਂ ਲਈ ਹਮੇਸ਼ਾ ਸਿਰਦਰਦ ਬਣਦੇ ਰਹੇ ਹਨ।

ਮਹਾਰਾਜਾ ਰਣਜੀਤ ਸਿੰਘ ਨੇ ਪਿਸ਼ਾਵਰ ਨੂੰ ਜਿੱਤਣ ਤੋਂ ਬਾਅਦ ਇਸ ਦੇ ਨਾਲ ਲੱਗਦੇ ਇਲਾਕਿਆਂ ਉੱਪਰ ਅਧਿਕਾਰ ਕਰ ਲਿਆ। ਮਹਾਰਾਜਾ ਨੇ ਇਸ ਇਲਾਕੇ ਦੇ ਪ੍ਰਬੰਧ ਲਈ ਆਪਣੇ ਸਭ ਤੋਂ ਯੋਗ ਤੇ ਭਰੋਸੇਮੰਦ ਜਰਨੈਲ ਸਰਦਾਰ ਹਰੀ ਸਿੰਘ ਨਲਵਾ ਨੂੰ ਨਿਯੁਕਤ ਕੀਤਾ। ਇਸ ਬਹਾਦਰ ਜਰਨੈਲ ਨੇ ਆਪਣੇ ਜੀਵਨ ਦੇ ਅੰਤਮ ਸਵਾਸਾਂ ਤਕ ਇਨ੍ਹਾਂ ਕਬਾਇਲੀ ਲੋਕਾਂ ਨੂੰ ਆਪਣੇ ਕਾਬੂ ਵਿਚ ਰੱਖਿਆ। ਸਿੱਖ ਸਰਦਾਰ ਹਰੀ ਸਿੰਘ ਨਲਵਾ ਦਾ ਇਨ੍ਹਾਂ ਕਬਾਇਲੀ ਪਠਾਣਾਂ ਉੱਪਰ ਬਹੁਤ ਰੋਹਬ ਅਤੇ ਦਬਦਬਾ ਸੀ। ਜਦੋਂ ਅੰਗਰੇਜ਼ਾਂ ਨੇ ਸਿੱਖ ਰਾਜ ਉੱਪਰ ਕਬਜ਼ਾ ਕੀਤਾ ਤਦ ਉਨ੍ਹਾਂ ਨੇ ਵੀ ਕਬਾਇਲੀ ਪੱਟੀ ਉੱਪਟ ਆਪਣਾ ਜਾਬਤਾ ਰੱਖਣ ਦੇ ਕਰੜੇ ਯਤਨ ਕੀਤੇ। ਅੰਗਰੇਜ਼ ਹਕੂਮਤ ਨੇ ਉੱਤਰ-ਪੱਛਮੀ ਪ੍ਰਾਂਤ ਖੇਤਰ ਵਿਚ ਪਹਾੜੀਆਂ ਉੱਪਰ ਥੋੜ੍ਹੀ-ਥੋੜ੍ਹੀ ਦੂਰੀ 'ਤੇ ਛੋਟੇ-ਵੱਡੇ ਕਿਲ੍ਹੇ ਤੇ ਚੌਂਕੀਆਂ ਬਣਵਾ ਕੇ ਉੱਥੇ ਪੱਕੇ ਤੌਰ ਤੇ ਫੌਜ ਰੱਖੀ। ਪਰ ਕਬਾਇਲੀ ਲੋਕ ਫਿਰ ਵੀ ਸਮੇਂ-ਸਮੇਂ ਇਨ੍ਹਾਂ ਚੌਕੀਆਂ ਅਤੇ ਕਿਲ੍ਹਿਆਂ ਉੱਪਰ ਹਮਲੇ ਕਰਦੇ ਤੇ ਖਰੂਦ ਮਚਾਉਂਦੇ ਰਹਿੰਦੇ ਸਨ।

**ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੪੬੪੯-੮੬੪੪੭*

ਸਮਾਨਾ ਰੇਂਜ ਦੇ ਅੰਦਰ ਬਣੇ ਸਰਹੱਦੀ ਕਿਲ੍ਹਾ ਲੋਕਹਾਰਟ ਦੀਆਂ ਦੋ ਚੌਂਕੀਆਂ ਸਾਰਾਗੜ੍ਹੀ ਤੇ ਗੁਲਿਸਤਾਂ ਬਣੀਆਂ ਹੋਈਆਂ ਸਨ। ਸਾਰਾਗੜ੍ਹੀ ਚੌਂਕੀ ਵਿਚ ੩੬ ਸਿੱਖ ਰੈਜੀਮੈਂਟ (ਜਿਸ ਨੂੰ ਅੱਜ ਕੱਲ ੪ ਸਿੱਖ ਰੈਜੀਮੈਂਟ ਕਿਹਾ ਜਾਂਦਾ ਹੈ) ਦੇ ੨੧ ਸਿੱਖ ਫੌਜੀ ਜਵਾਨ ਤਾਇਨਾਤ ਸਨ। ਇਸ ਚੌਂਕੀ ਦਾ ਹੈੱਡ ਕੁਆਟਰ ਕਿਲ੍ਹਾ ਲੋਕਹਾਰਟ ਵਿਚ ਸੀ।

ਅਗਸਤ ੧੮੯੭ ਈ. ਵਿਚ ਆਰਕਜ਼ਾਈ ਅਤੇ ਅਫਰੀਦੀ ਕਬੀਲਿਆਂ ਦੇ ਪਠਾਣਾਂ ਨੇ ਇਕੱਠੇ ਹੋ ਕੇ ਯੁੱਧ ਦਾ ਬਿਗਲ ਵਜਾ ਦਿੱਤਾ। ਕਬਾਇਲੀ ਪਠਾਣਾਂ ਨੇ ਭਾਰੀ ਗਿਣਤੀ ਵਿਚ ਇਕੱਤਰ ਹੋ ਕੇ ਖਾਕੀ ਅਤੇ ਕੁਰਮ ਵਾਦੀਆਂ ਦੇ ਵਿਚਕਾਰ ਸਮਾਨਾ ਰੇਂਜ ਵਿਚ ਬਣੀਆਂ ਹੋਈਆ ਚੌਕੀਆਂ ਉੱਪਰ ਹਮਲਾ ਕਰ ਦਿੱਤਾ। ੨੭ ਅਗਸਤ, ੧੮੯੭ ਈ. ਕਬਾਇਲੀ ਪਠਾਣਾਂ ਨੇ ਗੁਲਿਸਤਾਂ (ਗੁਲਸਤਾਨ) ਚੌਂਕੀ ਉੱਤੇ ਹਮਲਾ ਕਰ ਦਿੱਤਾ। ਤਦ ਕਿਲ੍ਹਾ ਲੋਕਹਾਰਟ ਦੇ ਕਮਾਂਡਿੰਗ ਅਫਸਰ ਲੈਫਟੀਨੈਂਟ ਕਰਨਲ ਹਾਟਨ (Lt. Colonel Haughten) ਨੇ ਆਪਣੇ ਸਾਥੀ ਫੌਜੀ ਜਵਾਨਾਂ ਦੀ ਮਦਦ ਨਾਲ ਗੁਲਿਸਤਾਂ ਚੌਂਕੀ ਨੂੰ ਦੁਸ਼ਮਣ ਦੇ ਹਮਲੇ ਤੋਂ ਬਚਾਅ ਲਿਆ। ੨੮ ਅਗਸਤ ਨੂੰ ਪਠਾਣਾਂ ਨੇ ਚੌਂਕੀ ਸੰਗਰ ਅਤੇ ਧਾਰ ਉੱਤੇ ਵੀ ਹਮਲਾ ਕੀਤਾ, ਪਰ ਉੱਥੇ ਵੀ ਭਾਰਤੀ ਫੌਜ ਨੇ ਦੁਸ਼ਮਣ ਨੂੰ ਕਾਮਯਾਬ ਨਾ ਹੋਣ ਦਿੱਤਾ।

ਸਾਰਾਗੜ੍ਹੀ ਚੌਂਕੀ ਉੱਪਰ ਕੇਵਲ ੨੧ ਸਿੱਖ ਫੌਜੀ ਤਾਇਨਾਤ ਸਨ। ਕਬਾਇਲੀ ਪਠਾਣ ਇਸ ਚੌਂਕੀ ਦੀ ਮਹੱਤਤਾ ਤੋਂ ਚੰਗੀ ਤਰ੍ਹਾਂ ਵਾਕਫ ਸਨ ਅਤੇ ਉਨ੍ਹਾਂ ਨੇ ਚੌਂਕੀ ਵਿਚ ਤਾਇਨਾਤ ਫੌਜੀਆਂ ਦੀ ਘੱਟ ਨਫਰੀ ਬਾਰੇ ਵੀ ਜਾਣ ਲਿਆ ਸੀ। ਚੌਂਕੀ ਗੁਲਿਸਤਾਂ ਤੇ ਕਿਲ੍ਹਾ ਲੋਕਹਾਰਟ ਦੇ ਵਿਚਕਾਰ ਚੋਖੀ ਦੂਰੀ ਸੀ, ਇਨ੍ਹਾਂ ਦੋਵਾਂ ਦੇ ਵਿਚਕਾਰ ਸਾਰਾਗੜ੍ਹੀ ਪਿਕਟ (ਚੌਂਕੀ) ਬਣਾਈ ਗਈ ਸੀ ਤਾਂ ਕਿ ਇਨ੍ਹਾਂ ਦਾ ਆਪਸ ਵਿਚ ਰਾਬਤਾ ਆਸਾਨ ਹੋ ਸਕੇ। ਸੋ ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਚੌਂਕੀ ਸਾਰਾਗੜ੍ਹੀ, ਕਿਲ੍ਹਾ ਲੋਕਹਾਰਟ ਤੇ ਗੁਲਿਸਤਾਂ ਦੇ ਵਿਚ ਇਕ ਮਜ਼ਬੂਤ ਕੜੀ ਸੀ। ਇਸ ਉੱਪਰ ਕਬਜ਼ਾ ਕਰਨਾ ਕਬਾਇਲੀਆਂ ਦਾ ਮੁੱਖ ਨਿਸ਼ਾਨਾ ਸੀ।

੧੨ ਸਤੰਬਰ, ੧੮੯੭ ਨੂੰ ਸਵੇਰ ਦੇ ਸਮੇਂ ਹੀ ਕਬਾਇਲੀ ਪਠਾਣਾਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਇੱਕਮੁੱਠ ਹੋ ਕੇ ਸਾਰਾਗੜ੍ਹੀ ਨੂੰ ਘੇਰਾ ਪਾ ਲਿਆ। ਇਸ ਗੜ੍ਹੀ ਦੇ ਇਕ ਪਾਸੇ ਸਿੱਧੀ ਢਲਾਣ ਸੀ, ਇਸ ਪਾਸਿਓਂ ਹਮਲਾ ਅਸੰਭਵ ਸੀ। ਬਾਕੀ ਤਿੰਨ ਪਾਸਿਆਂ ਵੱਲ ਢਲਾਣਾਂ ਥੋੜ੍ਹੀਆਂ ਸਨ ਤੇ ਇਧਰੋਂ ਆਸਾਨੀ ਨਾਲ ਗੜ੍ਹੀ ਉੱਪਰ ਹਮਲਾ ਕੀਤਾ ਜਾ ਸਕਦਾ ਸੀ। ਚੌਂਕੀ ਦੇ ਇੰਚਾਰਜ ਸ. ਈਸ਼ਰ ਸਿੰਘ ਹਵਾਲਦਾਰ ਨੇ ਦੁਸ਼ਮਣ ਦੇ ਹਮਲੇ ਦੀ ਸੂਚਨਾ ਕਰਨਲ ਹਾਟਨ ਤਕ ਪਹੁੰਚਾ ਦਿੱਤੀ। ਕਰਨਲ ਨੇ ਹਵਾਲਦਾਰ ਸ. ਈਸ਼ਰ ਸਿੰਘ ਨੂੰ ਕਮਾਂਡ ਸੰਭਾਲਣ ਦਾ ਸਿਗਨਲ ਦਿੱਤਾ। ਉਸ ਸਮੇਂ ਵਾਇਰਲੈਸ ਸੈਟ ਨਹੀਂ ਚੱਲਦੇ ਸਨ। ਕੇਵਲ ਸ਼ੀਸ਼ੇ ਜਾਂ ਝੰਡੀਆਂ ਨੂੰ ਸਿਗਨਲ ਦੇਣ ਲਈ ਵਰਤਿਆ ਜਾਂਦਾ ਸੀ। ਕਰਨਲ ਹਾਟਨ ਨੇ ਆਪਣੀ ਬੇਬਸੀ ਵੀ ਜ਼ਾਹਰ ਕੀਤੀ ਕਿ ਇਸ ਸਮੇਂ ਤੁਰੰਤ ਮਦਦ ਨਹੀਂ ਪਹੁੰਚਾ ਸਕਦਾ ਕਿਉਂਕਿ ਦੁਸ਼ਮਣ ਨੇ ਗੜ੍ਹੀ ਨੂੰ

ਚਾਰੋਂ-ਪਾਸਿਆਂ ਤੋਂ ਘੇਰਾ ਪਾਇਆ ਹੋਇਆ ਹੈ ਤਾਂ ਕਿ ਸਾਰਾਗੜ੍ਹੀ ਅੰਦਰ ਕਿਸੇ ਪਾਸਿਉ ਵੀ ਮਦਦ ਨਾ ਪਹੁੰਚ ਸਕੇ। ਬਾਹਰਲੀ ਦੁਨੀਆ ਨਾਲੋਂ ਗੜ੍ਹੀ ਨੂੰ ਬਿਲਕੁਲ ਤੋੜ ਦਿੱਤਾ ਗਿਆ। ਕੇਵਲ ਸ਼ੀਸ਼ੇ ਤੇ ਝੰਡੀ ਨਾਲ ਹੀ ਸੰਪਰਕ ਬਣਿਆ ਹੋਇਆ ਸੀ।

ਕਰਨਲ ਹਾਟਨ ਦਾ ਹੁਕਮ ਮਿਲਣ ਤੋਂ ਬਾਅਦ ਹਵਾਲਦਾਰ ਸ. ਈਸ਼ਰ ਸਿੰਘ ਨੇ ਆਪਣੇ ਸਾਥੀਆਂ ਨੂੰ ਚੰਗੀਆਂ ਪੁਜ਼ੀਸ਼ਨਾਂ 'ਤੇ ਲਾ ਕੇ ਦੁਸ਼ਮਣ ਦਾ ਡਟ ਕੇ ਮੁਕਾਬਲਾ ਕਰਨਾ ਸ਼ੁਰੂ ਕਰ ਦਿੱਤਾ। ਇਸ ਸਮੇਂ ਸਾਰਾਗੜ੍ਹੀ ਦੇ ਅੰਦਰ ਕੇਵਲ ੨੧ ਸਿੱਖ ਫੌਜੀ ਜਵਾਨ ਤਾਇਨਾਤ ਸਨ। ਹਰ ਕੋਈ ਆਪਣੇ ਮੋਰਚੇ ਵਿਚ ਦੁਸ਼ਮਣ ਦਾ ਸਾਹਮਣਾ ਬੜੀ ਦਲੇਰੀ ਨਾਲ ਕਰ ਰਿਹਾ ਸੀ। ਸਿੱਖ ਫੌਜ ਪੂਰੇ ਜੋਸ਼ ਵਿਚ 'ਬੋਲੇ ਸੋ ਨਿਹਾਲ- ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾ ਆਪਣੀ ਚੜ੍ਹਦੀ ਕਲਾ ਦਾ ਇਜ਼ਹਾਰ ਕਰ ਰਹੇ ਸਨ। ਸਿੱਖ ਧਰਮ ਦੀ ਇਹ ਇਕ ਪ੍ਰਪੱਕ ਤੇ ਸ਼ਾਨਦਾਰ ਰਵਾਇਤ ਰਹੀ ਹੈ ਕਿ ਸਤਿਗੁਰੂ ਦਾ ਓਟ ਆਸਰਾ ਲੈ ਕੇ ਸਿੰਘ ਸੂਰਮੇ ਜਿੱਥੇ ਵੀ ਡਟ ਜਾਣ, ਫਿਰ ਕਦੇ ਪੈਰ ਪਿੱਛੇ ਨਹੀਂ ਪੁੱਟਦੇ। ਸਿੰਘਾਂ ਦੀ ਬਹਾਦਰੀ ਬਾਰੇ ਸ਼ਾਹ ਮੁਹੰਮਦ ਨੇ ਬੜਾ ਸੁੰਦਰ ਲਿਖਿਆ ਹੈ:

*ਸ਼ਾਹ ਮੁਹੰਮਦਾਂ ਸਿਰਾਂ ਦੀ ਲਾ ਬਾਜੀ*
*ਨਹੀਂ ਸੂਰਮੇ ਮੋੜਦੇ ਅੰਗ ਮੀਆਂ।*

ਬੜੀ ਗਹਿਗੱਚ ਲੜਾਈ ਹੋ ਰਹੀ ਸੀ। ਦੋਹਾਂ ਹੀ ਪਾਸਿਆਂ ਤੋਂ ਗੋਲੀਆਂ ਦੀ ਵਰਖਾ ਹੋ ਰਹੀ ਸੀ। ਇਸ ਦੌਰਾਨ ਨਾਇਕ ਸ. ਲਾਲ ਸਿੰਘ, ਸ. ਭਗਵਾਨ ਸਿੰਘ ਤੇ ਸ. ਜੀਵਾ ਸਿੰਘ ਸ਼ਹੀਦੀ ਪ੍ਰਾਪਤ ਕਰ ਗਏ। ਸ. ਗੁਰਮੁਖ ਸਿੰਘ ਦੀ ਡਿਊਟੀ ਜੰਗ ਸਬੰਧੀ ਹਰ ਇਕ ਇਤਲਾਹ ਕਰਨਲ ਹਾਟਨ ਤਕ ਸ਼ੀਸ਼ੇ ਅਤੇ ਝੰਡੀ ਰਾਹੀਂ ਪਹੁੰਚਾਉਣ ਦੀ ਲੱਗੀ ਹੋਈ ਸੀ। ਜਦੋਂ ਦੁਪਿਹਰ ਦੇ ਦੋ ਵੱਜੇ ਤਾਂ ਸਿੱਖ ਫੌਜੀਆਂ ਦੇ ਕੋਲ ਜੋ ਗੋਲੀ-ਸਿੱਕਾ ਸੀ, ਉਹ ਬਹੁਤ ਥੋੜਾ ਰਹਿ ਗਿਆ। ਸਰਦਾਰ ਗੁਰਮੁਖ ਸਿੰਘ ਨੇ ਕਮਾਂਡਿੰਗ ਅਫਸਰ ਨੂੰ ਇਸ ਸਬੰਧੀ ਸੂਚਿਤ ਕੀਤਾ। ਮਿਸਟਰ ਹਾਟਨ ਨੇ ਅੱਗੋਂ ਜੁਆਬ ਦਿੱਤਾ ਤੁਸੀਂ ਹੌਸਲਾ ਰੱਖੋ, ਬਹਾਦਰੀ ਨਾਲ ਦੁਸ਼ਮਣ ਦਾ ਮੁਕਾਬਲਾ ਕਰਦੇ ਰਹੋ। ਦੂਜੇ ਪਾਸੇ ਦੁਸ਼ਮਣ ਨੂੰ ਵੀ ਗੜ੍ਹੀ ਦੀ ਅੰਦਰਲੀ ਸਥਿਤੀ ਦਾ ਅੰਦਾਜ਼ਾ ਹੋ ਚੁੱਕਾ ਸੀ। ਕਬਾਇਲੀ ਪਠਾਣਾਂ ਨੇ ਗੜ੍ਹੀ ਵੱਲ ਵਧਣਾ ਸ਼ੁਰੂ ਕਰ ਦਿੱਤਾ। ਇਹ ਇਕ ਫਸਵੀਂ ਟੱਕਰ ਸੀ। ਘੱਟ ਨਫਰੀ ਤੇ ਘੱਟ ਗੋਲੀ ਬਾਰੂਦ ਹੋਣ ਦੇ ਬਾਵਜੂਦ ਭਾਰਤੀ ਸਿੱਖ ਫੌਜੀਆਂ ਨੇ ਬਹੁਤ ਸਾਰੇ ਪਠਾਣਾਂ ਨੂੰ ਭੁੰਨ ਸੁੱਟਿਆ। ਸਿੱਖ ਫੌਜੀਆਂ ਦੇ ਹੌਸਲੇ ਬੁਲੰਦ ਤੇ ਇਰਾਦੇ ਪੂਰੀ ਤਰ੍ਹਾਂ ਪ੍ਰਪੱਕ ਸਨ। ਦੁਸ਼ਮਣ ਨੇ ਸਾਰਾਗੜ੍ਹੀ ਦੇ ਅੰਦਰ ਜੂਝ ਰਹੇ ਸਿੱਖ ਫੌਜੀਆਂ ਨੂੰ ਇਤਲਾਹ ਦਿੱਤੀ ਕਿ ਤੁਹਾਡੇ ਕੋਲ ਆਪਣੀ ਜਾਨ ਬਚਾਉਣ ਦਾ ਇੱਕੋਂ ਇਕ ਰਸਤਾ ਹੈ ਕਿ ਤੁਸੀਂ ਆਪਣੇ ਹਥਿਆਰ ਸੁੱਟ ਦਿਓ, ਤੁਹਾਡੀ ਜਾਨ ਬਖਸ਼ ਦਿੱਤੀ ਜਾਵੇਗੀ। ਅੱਗੋਂ ਸਿੱਖ ਫੌਜੀਆਂ ਨੇ ਜਵਾਬ ਦਿੱਤਾ ਕਿ ਅਸੀਂ ਗੁਰੂ ਦੇ ਸਿੱਖ ਹਾਂ, ਅਸੀਂ ਆਤਮ ਸਮਰਪਣ ਕਰਨ ਨਾਲੋਂ ਸ਼ਹੀਦ ਹੋਣਾ ਮੁਬਾਰਕ ਸਮਝਦੇ ਹਾਂ:

*ਜੇਕਰ ਸੀਸ ਲੱਗੇ ਦੇਸ਼-ਧਰਮ ਅਰਥ।*

*ਧੰਨ ਹਮਾਰਾ ਜਨਮ ਧੰਨ ਮਰਣ ਸਮਰਥ।*

ਦੁਸ਼ਮਣ ਗੜ੍ਹੀ ਦੇ ਬਿਲਕੁਲ ਨਜ਼ਦੀਕ ਪਹੁੰਚ ਚੁੱਕਾ ਸੀ ਤੇ ਉਨ੍ਹਾਂ ਨੇ ਮੁਰਦਿਆਂ ਦੀਆਂ ਲੋਥਾਂ ਨੂੰ ਰੱਖ-ਰੱਖ ਕੇ ਗੜ੍ਹੀ ਦੀ ਦੀਵਾਰ ਉੱਪਰ ਚੜਨਾ ਸ਼ੁਰੂ ਕਰ ਦਿੱਤਾ। ਕਬਾਇਲੀਆਂ ਨੇ ਗੜ੍ਹੀ ਦੀ ਵੱਡੀ ਕੰਧ ਦਾ ਇੱਕ ਪੱਥਰ ਉਖੇੜਨ ਵਿਚ ਸਫਲਤਾ ਪ੍ਰਾਪਤ ਕਰ ਲਈ। ਇਸ ਤੋਂ ਪਿੱਛੋਂ ਕਈ ਹੋਰ ਪੱਥਰ ਉਖੇੜ ਕੇ ਕੰਧ ਵਿਚ ਵੱਡਾ ਪਾੜ ਪਾ ਦਿੱਤਾ। ਜਿਸ ਵਕਤ ਦੁਸ਼ਮਣ ਨੇ ਗੜ੍ਹੀ ਦੀ ਕੰਧ ਪਾਰ ਕੀਤੀ, ਉਸ ਸਮੇਂ ਤਕ ਕੇਵਲ ੭ ਫੌਜੀ ਜਵਾਨ ਜਿਊਂਦੇ ਬਚੇ ਸਨ। ਸ. ਗੁਰਮੁਖ ਸਿੰਘ ਨੇ ਦੁਸ਼ਮਣ ਦੇ ਗੜ੍ਹੀ ਦੇ ਨੇੜੇ ਪਹੁੰਚਣ ਦੀ ਇਤਲਾਹ ਵੀ ਕਮਾਡਿੰਗ ਅਫਸਰ ਨੂੰ ਦੇ ਦਿੱਤੀ।

ਕਬਾਇਲੀ ਗੜ੍ਹੀ ਦੇ ਅੰਦਰ ਦਾਖ਼ਲ ਨਹੀਂ ਹੋ ਰਹੇ ਸਨ। ਉਨ੍ਹਾਂ ਨੇ ਕੁਝ ਲੱਕੜਾਂ ਇਤਿਆਦਿ ਇਕੱਠੀਆਂ ਕੀਤੀਆਂ ਤੇ ਜਿਸ ਪਾਸਿਓਂ ਕੰਧ ਵਿਚ ਪਾੜ੍ਹ ਪਾਇਆ ਸੀ, ਉਸ ਪਾਸਿਓਂ ਚੌਂਕੀ ਨੂੰ ਅੱਗ ਲਗਾ ਦਿੱਤੀ। ਇਸ ਸਮੇਂ ਹਵਾਲਦਾਰ ਸ. ਈਸ਼ਰ ਸਿੰਘ ਤੇ ਸ. ਗੁਰਮੁਖ ਸਿੰਘ ਤੋਂ ਬਿਨਾ ਬਾਕੀ ੧੯ ਸਿੱਖ ਸੂਰਬੀਰ ਜਵਾਨ ਸ਼ਹੀਦੀ ਪਾ ਚੁੱਕੇ ਸਨ। ਸ. ਈਸ਼ਰ ਸਿੰਘ ਨੇ ਸਿਗਨਲ ਰਾਹੀਂ ਬਟਾਲੀਅਨ ਹੈੱਡ ਕੁਆਟਰ ਨੂੰ ਅੰਤਮ ਖ਼ਬਰ ਦਿੱਤੀ ਤੇ ਫਿਰ ਉਹ ਇਕ ਬੁਰਜ ਵਿਚ ਲੁੱਕ ਗਿਆ ਤੇ ਅਖੀਰ ਇਸ ਬਹਾਦਰ ਸਿੰਘ ਨੇ ਕਈ ਪਠਾਣਾਂ ਨੂੰ ਸੰਗੀਨਾਂ ਨਾਲ ਮਾਰ ਕੇ ਸ਼ਹੀਦੀ ਪ੍ਰਾਪਤ ਕੀਤੀ।

ਹੁਣ ਸਮਾਂ ਅਜਿਹਾ ਸੀ ਕਿ ਸਾਰਾਗੜ੍ਹੀ ਦੇ ਅੰਦਰ ਕੇਵਲ ਇੱਕ ਹੀ ਭਾਰਤੀ ਸਿੱਖ ਫੌਜੀ ਸ. ਗੁਰਮੁਖ ਸਿੰਘ ਬਚਿਆ ਸੀ। ਉਸ ਨੇ ਆਪਣਾ ਆਖਰੀ ਸੁਨੇਹਾ ਕਿਲ੍ਹਾ ਲਾਕਹਾਰਟ ਵਿਚ ਰਹਿ ਰਹੇ ਸਾਥੀਆਂ ਨੂੰ ਭੇਜਿਆ-- "ਲਾਕਹਾਰਟ ਵਿਚ ਰਹਿਣ ਵਾਲੇ ਸਾਡੇ ਬਹਾਦਰ ਫੌਜੀ ਭਰਾਵੋ! ਅਸੀਂ ਆਪਣਾ ਸਿਪਾਹੀ ਪੁਣੇ ਦਾ ਫਰਜ਼ ਨਿਭਾ ਚੱਲੇ ਹਾਂ। ਆਪਣੇ ਅਫਸਰ ਦਾ ਹੁਕਮ ਮੰਨ ਕੇ, ਆਪਣੇ ਹਰ ਫਰਜ਼ ਤੋਂ ਸੁਰਖਰੂ ਹੋ ਕੇ ਤੁਹਾਡੇ ਤੋਂ ਹਮੇਸ਼ਾ ਲਈ ਜੁਦਾ ਹੋ ਕੇ ਸਤਿਗੁਰੂ ਦੇ ਚਰਨਾਂ ਵਿਚ ਜਾ ਰਹੇ ਹਾਂ।"

ਇਸ ਤਰ੍ਹਾਂ ੩੬ ਸਿੱਖ ਰੈਜਮੈਂਟ ਦੇ ੨੧ ਸੂਰਬੀਰ ਯੋਧੇ ਬਹਾਦਰੀ ਨਾਲ ਲੜਦੇ ਹੋਏ ਸ਼ਹੀਦ ਹੋ ਗਏ। ਸਾਰਾਗੜ੍ਹੀ ਉਨ੍ਹਾਂ ਸ਼ਹੀਦਾਂ ਦੀ ਅੰਤਮ ਯਾਦਗਾਰ ਬਣ ਗਈ। ਇਨ੍ਹਾਂ ਸਿੱਖ ਫੌਜੀਆਂ ਦੀ ਬਹਾਦਰੀ ਨੇ ਪੂਰੇ ਸੰਸਾਰ ਨੂੰ ਹੈਰਾਨ ਕਰ ਕੇ ਰੱਖ ਦਿੱਤਾ। ਦੇਸੀ ਅਤੇ ਵਿਦੇਸ਼ੀ ਅਖ਼ਬਾਰਾਂ ਨੇ ਇਨ੍ਹਾਂ ਬਹਾਦਰ ਸੂਰਬੀਰਾਂ ਦੀ ਬਹਾਦਰੀ ਦੇ ਸੋਹਲੇ ਗਾਏ। ਇਨ੍ਹਾਂ ੨੧ ਸਿੱਖ ਫੌਜੀਆਂ ਨੇ ਸ਼ਹੀਦੀ ਦੇ ਕੇ ਆਪਣੇ ਦੇਸ਼ ਤੇ ਕੌਮ ਦੀ ਅਣਖ ਤੇ ਇੱਜ਼ਤ ਨੂੰ ਬੁਲੰਦ ਕੀਤਾ। ਇਨ੍ਹਾਂ ਸਿੱਖ ਸ਼ਹੀਦਾਂ ਦੀ ਬਹਾਦਰੀ ਦਾ ਸਤਿਕਾਰ ਕਰਦਿਆਂ, ਇਨ੍ਹਾਂ ਨੂੰ 'ਇੰਡੀਅਨ ਆਰਡਰ ਆਫ ਮੈਰਿਟ' ਨਾਲ ਸਨਮਾਨਿਆ ਗਿਆ। ਸ਼ਹੀਦਾਂ ਦੇ ਪਰਿਵਾਰਾਂ ਨੂੰ ਪੈਨਸ਼ਨ ੫੦੦ ਰੁਪਏ ਨਕਦ ਤੇ ਦੋ-ਦੋ ਮੁਰੱਬੇ ਜ਼ਮੀਨ ਅਲਾਟ ਕੀਤੀ ਗਈ।

ਇਸ ਸਾਕੇ ਵਿਚ ਸ਼ਹੀਦ ਹੋਣ ਵਾਲੇ ੨੧ ਸ਼ਹੀਦਾਂ ਦੇ ਨਾਮ ਇਹ ਸਨ: ੧. ਹਵਾਲਦਾਰ ਸ. ਈਸ਼ਰ ਸਿੰਘ, ੨. ਨਾਇਕ ਸ. ਲਾਲ ਸਿੰਘ, ੩. ਸ. ਚੰਦਾ ਸਿੰਘ,

***ਬਾਕੀ ਪੰਨਾ ੯੧ 'ਤੇ***

# ਸ਼ਹੀਦ ਭਾਈ ਕੇਹਰ ਸਿੰਘ ਅਤੇ ਕਾਕਾ ਦਰਬਾਰਾ ਸਿੰਘ

*-ਸ. ਸਿਮਰਜੀਤ ਸਿੰਘ**

ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਪਾਇਲ ਦਾ ਜਰਗ ਉੱਘਾ ਅਤੇ ਪੁਰਾਤਨ ਪਿੰਡ ਹੈ। ਹਵਾਲਦਾਰ ਭਾਈ ਕੇਹਰ ਸਿੰਘ ਅਤੇ ਉਨ੍ਹਾਂ ਦੇ ੯ ਸਾਲ ਦੇ ਪੁੱਤਰ ਕਾਕਾ ਦਰਬਾਰਾ ਸਿੰਘ ਨੇ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਵਿਚ ਸ਼ਹੀਦੀ ਪ੍ਰਾਪਤ ਕੀਤੀ ਸੀ, ਉਹ ਇਸੇ ਪਿੰਡ ਦੇ ਸਨ। ਗੱਲ ਉਨ੍ਹਾਂ ਦਿਨਾਂ ਦੀ ਹੈ ਜਦੋਂ ਇਹ ਪਿੰਡ ਰਿਆਸਤ ਪਟਿਆਲਾ ਦਾ ਹਿੱਸਾ ਹੋਇਆ ਕਰਦਾ ਸੀ। ਭਾਈ ਕੇਹਰ ਸਿੰਘ ਦਾ ਜਨਮ ਸੰਨ ੧੮੬੯ ਈ. ਵਿਚ ਸ. ਜੀਵਨ ਸਿੰਘ ਦੇ ਘਰ ਮਾਤਾ ਹਰਨਾਮ ਕੌਰ ਦੀ ਕੁੱਖੋਂ ਹੋਇਆ। ਭਾਈ ਕੇਹਰ ਸਿੰਘ ਦੇ ਦੋ ਛੋਟੇ ਭਰਾ— ਸ. ਹਰਨਾਮ ਸਿੰਘ ਅਤੇ ਸ. ਸੇਵਾ ਸਿੰਘ ਸਨ। ਭਾਈ ਕੇਹਰ ਸਿੰਘ ਦਾ ਸਾਰਾ ਪਰਿਵਾਰ ਗੁਰੂ-ਘਰ ਦਾ ਪ੍ਰੇਮੀ ਅਤੇ ਗੁਰਮਤਿ ਅਨੁਸਾਰ ਜੀਵਨ ਜਿਊਣ ਵਾਲਾ ਸੀ। ਪਰਿਵਾਰਕ ਮਾਹੌਲ ਦਾ ਅਸਰ ਸੀ ਕਿ ਭਾਈ ਕੇਹਰ ਸਿੰਘ ਨੂੰ ਸਿੱਖੀ ਸਿਦਕ ਅਤੇ ਭਰੋਸਾ ਵਿਰਸੇ ਵਿਚ ਹੀ ਮਿਲ ਗਿਆ ਸੀ। ਜਦੋਂ ਭਾਈ ਕੇਹਰ ਸਿੰਘ ਜਵਾਨ ਹੋਏ ਤਾਂ ਉਨ੍ਹਾਂ ਦੇ ਮਿਲਾਪੜੇ ਸੁਭਾਅ ਦੀਆਂ ਗੱਲਾਂ ਹਰ ਪਾਸੇ ਹੋਣ ਲੱਗ ਪਈਆਂ। ਉਹ ਭਲਵਾਨੀ ਵੀ ਕਰਦੇ, ਛਿੰਝਾਂ ਦੇ ਮੁਕਾਬਲਿਆਂ ਵਿਚ ਭਾਰ ਵੀ ਚੁੱਕ ਕੇ ਇਨਾਮ ਜਿੱਤਦੇ।

ਜਦੋਂ ਭਾਈ ਕੇਹਰ ਸਿੰਘ ਦੀ ਉਮਰ ੧੮ ਸਾਲ ਦੀ ਹੋਈ ਤਾਂ ਉਹ ਫੌਜ ਵਿਚ ਭਰਤੀ ਹੋ ਗਿਆ। ਉਨ੍ਹਾਂ ਨੇ ਜੰਗ ਦੇ ਮੈਦਾਨ ਵਿਚ ਚਿਤਰਾਲ, ਬੰਨੂ, ਟੌਂਕ, ਬਿਜੌਰ ਤੇ ਮੁੱਲਾਂ-ਪੈਵੰਦ ਦੇ ਮੈਦਾਨ ਵਿਚ ਆਪਣੀ ਬਹਾਦਰੀ ਦੇ ਜੌਹਰ ਦਿਖਾਏ ਅਤੇ ਦਸ ਸਾਲ ਦੀ ਨੌਕਰੀ ਤੋਂ ਬਾਅਦ ੧੮੯੭ ਈ. ਵਿਚ ਹਵਾਲਦਾਰ ਬਣ ਗਏ। ਉਨ੍ਹਾਂ ਨੇ ਆਪਣੀ ਬਹਾਦਰੀ ਦਿਖਾਉਂਦਿਆਂ ਸੱਤ ਤਮਗੇ ਵੀ ਪ੍ਰਾਪਤ ਕੀਤੇ। ਅੰਗਰੇਜ਼ ਅਫ਼ਸਰ ਉਨ੍ਹਾਂ ਦਾ ਬਹੁਤ ਆਦਰ-ਸਤਿਕਾਰ ਕਰਦੇ ਸਨ ਅਤੇ ਸ਼ਿਕਾਰ 'ਤੇ ਜਾਣ ਸਮੇਂ ਹਮੇਸ਼ਾ ਉਨ੍ਹਾਂ ਨੂੰ ਨਾਲ ਲੈ ਕੇ ਜਾਣਾ ਪਸੰਦ ਕਰਦੇ ਸਨ।

ਭਾਈ ਕੇਹਰ ਸਿੰਘ ਦੇ ਇਕ ਪਰਮ-ਮਿੱਤਰ ਹਵਾਲਦਾਰ ਦੀ ਅਚਾਨਕ ਮੌਤ ਹੋ ਗਈ। ਭਾਈ ਕੇਹਰ ਸਿੰਘ ਦੀ ਉਮਰ ਉਸ ਸਮੇਂ ੩੮ ਸਾਲ ਦੀ ਸੀ ਪਰ ਉਨ੍ਹਾਂ ਨੇ ਅਜੇ ਤਕ ਵਿਆਹ ਨਹੀਂ ਸੀ ਕਰਵਾਇਆ। ਬਹੁਤ ਸਾਰੇ ਮਿੱਤਰਾਂ-ਦੋਸਤਾਂ ਦੇ ਸਮਝਾਉਣ 'ਤੇ ਭਾਈ ਕੇਹਰ ਸਿੰਘ ਨੇ ਉਸ ਹਵਾਲਦਾਰ ਦੀ ਵਿਧਵਾ ਬੀਬੀ ਰਤਨ ਕੌਰ ਨਾਲ ਵਿਆਹ ਕਰਵਾ ਲਿਆ। ਵਿਆਹ ਤੋਂ ਥੋੜ੍ਹੇ ਸਮੇਂ ਬਾਅਦ ਹੀ ਸੰਨ ੧੯੦੯ ਈ. ਵਿਚ ਭਾਈ ਕੇਹਰ ਸਿੰਘ ੭ ਰੁਪਏ ਮਹੀਨਾ ਪੈਨਸ਼ਨ ਲੈ ਕੇ ਆਪਣੀ ਪਤਨੀ ਸਮੇਤ ਜਰਗ ਪਿੰਡ ਆ ਕੇ ਆਪਣੇ ਮਾਤਾ-ਪਿਤਾ ਪਾਸ ਰਹਿਣ ਲੱਗ ਗਏ। ੧੯੧੨ ਈ. ਵਿਚ ਭਾਈ ਕੇਹਰ ਸਿੰਘ ਦੇ ਘਰ ਕਾਕਾ ਦਰਬਾਰਾ ਸਿੰਘ ਦਾ ਜਨਮ ਹੋਇਆ।

---

** ਮੀਤ ਸਕੱਤਰ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਕਾਕਾ ਦਰਬਾਰਾ ਸਿੰਘ ਦੇ ਜਨਮ ਤੋਂ ੨੧ ਦਿਨ ਬਾਅਦ ਹੀ ਬੀਬੀ ਰਤਨ ਕੌਰ ਅਕਾਲ ਚਲਾਣਾ ਕਰ ਗਈ। ਕਾਕਾ ਦਰਬਾਰਾ ਸਿੰਘ ਦਾ ਪਾਲਣ-ਪੋਸ਼ਣ ਦਾਦੀ ਹਰਨਾਮ ਕੌਰ ਨੇ ਬੜੇ ਲਾਡ-ਪਿਆਰ ਨਾਲ ਕਰਨਾ ਸ਼ੁਰੂ ਕਰ ਦਿੱਤਾ। ਦਰਬਾਰਾ ਸਿੰਘ ਦੀ ਉਮਰ ਅਜੇ ਛੇ ਮਹੀਨਿਆਂ ਦੀ ਹੀ ਸੀ ਕਿ ਭਾਈ ਕੇਹਰ ਸਿੰਘ ਨੂੰ ਆਪਣੇ ਪਰਿਵਾਰ ਸਮੇਤ ਬਾਰ ਦੇ ਇਲਾਕੇ ਸ਼ੇਖੂਪੁਰਾ ਦੇ ਡੱਲਾ ਚੰਦਾ ਸਿੰਘ ਚੱਕ ਨੰਬਰ ੮੫ ਵਿਖੇ ਜਾਣਾ ਪਿਆ। ਇਹ ਪਰਿਵਾਰ ਉੱਥੇ ਜਾ ਕੇ ਠੇਕੇ 'ਤੇ ਜ਼ਮੀਨ ਲੈ ਕੇ ਕਾਸ਼ਤ ਕਰਨ ਲੱਗ ਪਿਆ। ਆਪਣੀ ਮਿਹਨਤ ਦੀ ਬਦੌਲਤ ਇਨ੍ਹਾਂ ਨੇ ਪੰਜ-ਛੇ ਸਾਲ ਵਿਚ ਹੀ ਆਪਣੀ ਜ਼ਮੀਨ ਖਰੀਦ ਲਈ। ਕਾਕਾ ਦਰਬਾਰਾ ਸਿੰਘ ਵੀ ਆਪਣੀ ਦਾਦੀ ਤੋਂ ਸਿੱਖਾਂ ਦੀਆਂ ਸ਼ਹੀਦੀਆਂ ਦੀਆਂ ਕਹਾਣੀਆਂ ਸੁਣਦਾ ਵੱਡਾ ਹੁੰਦਾ ਜਾ ਰਿਹਾ ਸੀ।

ਜਦੋਂ ਜਲ੍ਹਿਆਂ ਵਾਲੇ ਬਾਗ ਦਾ ਸਾਕਾ ਵਾਪਰਿਆ ਤਾਂ ਉਸ ਸਮੇਂ ਕਾਕਾ ਦਰਬਾਰਾ ਸਿੰਘ ਦੀ ਉਮਰ ਸੱਤ ਸਾਲ ਦੀ ਹੋ ਚੁੱਕੀ ਸੀ। ਇਸ ਕਤਲ-ਏ-ਆਮ ਬਾਰੇ ਸੁਣ ਕੇ ਉਸ ਦੇ ਬਾਲ ਮਨ 'ਤੇ ਬਹੁਤ ਅਸਰ ਹੋਇਆ। ਸੰਨ ੧੯੨੦ ਈ. ਵਿਚ ਮਹੰਤਾਂ ਤੋਂ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਲੈਣ ਲਈ ਲਹਿਰ ਚੱਲ ਪਈ। ਥੋੜ੍ਹੇ ਹੀ ਦਿਨਾਂ ਵਿਚ ਇਹ ਲਹਿਰ 'ਗੁਰਦੁਆਰਾ ਸੁਧਾਰ ਲਹਿਰ' ਦਾ ਰੂਪ ਧਾਰਨ ਕਰ ਗਈ। ਦਰਬਾਰਾ ਸਿੰਘ ਵੀ ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ ਆਉਂਦੇ ਬੁਲਾਰਿਆਂ ਤੋਂ ਜੋਸ਼ੀਲੀਆਂ ਤਕਰੀਰਾਂ ਸੁਣਦਾ ਅਤੇ ਆਪਣੇ ਮਨ ਵਿਚ ਜਨਮ-ਅਸਥਾਨ ਸ੍ਰੀ ਨਨਕਾਣਾ ਸਾਹਿਬ ਨੂੰ ਭ੍ਰਸ਼ਟ ਮਹੰਤਾਂ ਦੇ ਹੱਥੋਂ ਅਜ਼ਾਦ ਕਰਵਾਉਣ ਦੀਆਂ ਸਕੀਮਾਂ ਘੜਦਾ ਰਹਿੰਦਾ।

ਸ੍ਰੀ ਨਨਕਾਣਾ ਸਾਹਿਬ ਨੂੰ ਅਜ਼ਾਦ ਕਰਵਾਉਣ ਲਈ ਅਕਤੂਬਰ, ੧੯੨੦ ਈ. ਵਿਚ ਧਾਰੋਵਾਲੀ ਪਿੰਡ ਵਿਚ ਇਕ ਦੀਵਾਨ ਸਜਾਇਆ ਗਿਆ ਅਤੇ ਮਹੰਤ ਨੂੰ ਪ੍ਰਬੰਧ ਅਤੇ ਕਰਮਚਾਰੀਆਂ ਦੇ ਵਤੀਰੇ ਵਿਚ ਸੁਧਾਰ ਕਰਨ ਲਈ ਮਤਾ ਪਾਸ ਕੀਤਾ ਗਿਆ। ਜਦੋਂ ਮਹੰਤ ਨੂੰ ਇਸ ਮਤੇ ਦੀ ਸੂਚਨਾ ਦਿੱਤੀ ਗਈ ਤਾਂ ਉਸ ਨੇ ਸੁਧਾਰ ਕਰਨ ਦੀ ਥਾਂ ਸਿੱਖਾਂ ਨੂੰ ਸਬਕ ਸਿਖਾਉਣ ਦਾ ਮਨ ਬਣਾ ਲਿਆ। ਉਸ ਨੇ ਪੂਰੀ ਜੰਗੀ ਤਿਆਰੀ ਕਰ ਲਈ। ਨਾਲ ਹੀ ਉਸ ਨੇ ਪੰਥਕ-ਮੁਖੀਆਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਸੁਲਾਹ ਦੀ ਗੱਲ ਤੋਰੀ ਰੱਖੀ। ੨੩ ਜਨਵਰੀ ਅਤੇ ੬ ਫਰਵਰੀ, ੧੯੨੧ ਈ. ਨੂੰ ਸ੍ਰੀ ਅਕਾਲ ਤਖਤ ਸਾਹਿਬ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਚੇਚੇ ਸਮਾਗਮ ਕੀਤੇ ਗਏ। ਕਮੇਟੀ ਵੱਲੋਂ ਮਹੰਤ ਨਰੈਣ ਦਾਸ ਦੇ ਨਾਂ ਖੁੱਲ੍ਹੀ ਚਿੱਠੀ ਲਿਖੀ ਗਈ ਕਿ ਉਹ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਅਤੇ ਆਪਣੇ ਆਚਰਨ ਵਿਚ ਸੁਧਾਰ ਕਰੇ। ਪੰਜ ਉੱਘੇ ਸਿੰਘਾਂ ਦੀ ਕਮੇਟੀ ਬਣਾਈ ਗਈ, ਜਿਸ ਨੂੰ ਸ੍ਰੀ ਨਨਕਾਣਾ ਸਾਹਿਬ ਦੇ ਲੰਗਰ ਦਾ ਪ੍ਰਬੰਧ ਕਰਨ ਲਈ ਕਿਹਾ ਗਿਆ। ਸ੍ਰੀ ਪੰਜਾ ਸਾਹਿਬ, ਜ਼ਿਲ੍ਹਾ ਕੈਂਬਲਪੁਰ, ਸੱਚਾ ਸੌਦਾ, ਜ਼ਿਲ੍ਹਾ ਸ਼ੇਖੂਪੁਰ, ਚੋਹਲਾ ਸਾਹਿਬ ਦੇ ਪਵਿੱਤਰ ਗੁਰਦੁਆਰਾ ਸਾਹਿਬਾਨ ਅਮਨ-ਚੈਨ ਨਾਲ ਹੀ ਪੰਥਕ ਪ੍ਰਬੰਧ ਹੇਠ ਆ ਚੁੱਕੇ ਸਨ। ਸ੍ਰੀ ਤਰਨਤਾਰਨ ਸਾਹਿਬ ਦੇ ਮਹੰਤ ਨੇ ੨੬ ਜਨਵਰੀ, ੧੯੨੧ ਈ. ਨੂੰ ਸਿੰਘਾਂ 'ਤੇ ਹਮਲਾ ਕਰ ਕੇ

ਕਈ ਸਿੰਘਾਂ ਨੂੰ ਫੱਟੜ ਕਰ ਦਿੱਤਾ ਸੀ ਅਤੇ ੨ ਸਿੰਘਾਂ ਭਾਈ ਹਜ਼ਾਰਾ ਸਿੰਘ ਅਲਾਦੀਨਪੁਰ ਅਤੇ ਭਾਈ ਹੁਕਮ ਸਿੰਘ ਵਸਾਊ ਕੋਟ ਨੂੰ ਸ਼ਹੀਦ ਕਰ ਦਿੱਤਾ ਸੀ। ਇਸ ਘਟਨਾ ਪ੍ਰਤੀ ਸਾਰੇ ਪੰਥ ਵਿਚ ਭਾਰੀ ਰੋਸ ਭਰ ਗਿਆ ਸੀ। ੧੪ ਫਰਵਰੀ, ੧੯੨੧ ਈ. ਨੂੰ ਸ. ਬੂਟਾ ਸਿੰਘ ਵਕੀਲ ਦੀ ਕੋਠੀ ਵਿਚ ਮਹੰਤ ਨਰੈਣ ਦਾਸ ਨਾਲ ਮੀਟਿੰਗ ਲਈ ਸਮਾਂ ਰੱਖਿਆ ਗਿਆ। ਮੌਕੇ 'ਤੇ "ਮਹੰਤ ਮੁੱਕਰ ਗਿਆ ਅਤੇ ਕਹਿ ਦਿੱਤਾ ਕਿ ਮੀਟਿੰਗ ੧੫ ਫਰਵਰੀ, ੧੯੨੧ ਈ. ਵਾਲੇ ਦਿਨ ਲਾਹੌਰ ਵਿਚ ਕੀਤੀ ਜਾਵੇਗੀ। ਸ. ਬੂਟਾ ਸਿੰਘ ਤੇ ਸ. ਕਰਤਾਰ ਸਿੰਘ ਝੱਬਰ 'ਲਾਇਲ ਗਜ਼ਟ' ਦੇ ਦਫ਼ਤਰ ਲਾਹੌਰ ਵਿਖੇ ਸ. ਅਮਰ ਸਿੰਘ ਪਾਸ ਪਹੁੰਚ ਗਏ। ਝੱਬਰ ਜੀ ਨੇ ਆਪਣੇ ਭਰੋਸੇਯੋਗ ਸ. ਵਰਿਆਮ ਸਿੰਘ ਜੀ ਨੂੰ ਸਾਰੇ ਮਾਮਲੇ ਦੀ ਸੂਹ ਲੈਣ ਲਈ ਜ਼ਿਲ੍ਹਾ ਮਿੰਟਗੁਮਰੀ ਦੇ ਸ. ਉੱਤਮ ਸਿੰਘ ਦੇ ਕਾਰਖਾਨੇ ਵਿਚ ਫਰਜ਼ੀ ਮੁਨਸ਼ੀ ਲਗਵਾਇਆ ਹੋਇਆ ਸੀ। ਇੱਥੇ ਮਹੰਤ ਨਰੈਣ ਦਾਸ ਦਾ ਆਉਣਾ-ਜਾਣਾ ਸੀ। ਸ. ਕਰਤਾਰ ਸਿੰਘ ਝੱਬਰ ਨੇ ਸ. ਅਵਤਾਰ ਸਿੰਘ ਰਾਹੀਂ ਸੂਚਨਾ ਦਿੱਤੀ ਕਿ ਮਹੰਤ ਨੇ ਆਪਣੇ ਰਾਮ ਗਲੀ ਵਾਲੇ ਮਕਾਨ ਵਿਚ ਗੁਪਤ ਮੀਟਿੰਗ ਕੀਤੀ ਹੈ, ਜਿਸ ਵਿਚ ਥੰਮਣ ਦਾ ਮਹੰਤ ਅਰਜਨ ਦਾਸ, ਬੱਘੀਆਂ ਵਾਲੇ ਜਗਨ ਨਾਥ ਅਤੇ ਮਾਨਕ ਗੁਰਦੁਆਰੇ ਦਾ ਮਹੰਤ ਬਸੰਤ ਸਿੰਘ ਆਪਣੇ ਚਾਰ-ਪੰਜ ਹੋਰ ਸਾਥੀਆਂ ਨਾਲ ਸ਼ਾਮਲ ਹੋਇਆ ਸੀ। ਮਹੰਤ ਨਰੈਣ ਦਾਸ ਨੇ ਬਦਮਾਸ਼ਾਂ ਨੂੰ ਡੇਢ ਲੱਖ ਰੁਪਈਆ ਦੇਣਾ ਕਰਕੇ ੧੨ ਭਗੌੜੇ ਕਾਤਲਾਂ ਨੂੰ ਨਾਲ ਲੈ ਕੇ ੬ ਮਾਰਚ ਨੂੰ ਸ੍ਰੀ ਨਨਕਾਣਾ ਸਾਹਿਬ ਪੁੱਜਣ ਲਈ ਕਿਹਾ ਹੈ। ਉਨ੍ਹਾਂ ਨੂੰ ਕਿਹਾ ਗਿਆ ਕਿ ਜਦੋਂ ਪੰਥਕ ਮੁਖੀਆਂ ਦਾ ਇਕੱਠ ਜਨਮ-ਸਥਾਨ 'ਤੇ ਹੋਵੇਗਾ ਤਾਂ ਇਹ ਭਾੜੇ ਦੇ ਕਾਤਲ ਇਨ੍ਹਾਂ 'ਤੇ ਹਮਲਾ ਕਰ ਕੇ ਰਫੂ-ਚੱਕਰ ਹੋ ਜਾਣ। ਮਹੰਤ ਅਤੇ ਉਸ ਦੇ ਸਾਥੀ, ਫੜ ਲਓ! ਫੜ ਲਓ!! ਮਾਰ ਗਏ! ਦਾ ਰੌਲਾ ਪਾਉਂਦੇ ਹੋਏ ਕੁਝ ਦੂਰ ਤਕ ਪਿੱਛਾ ਕਰਨਗੇ।" ਇਸ ਰਿਪੋਰਟ ਨੇ ਪੰਥਕ ਆਗੂਆਂ ਨੂੰ ਸੁਚੇਤ ਕਰ ਦਿੱਤਾ।

ਸੂਚਨਾ ਮਿਲਦੇ ਹੀ ਸਿੱਖ ਆਗੂਆਂ ਨੇ ਇਕ ਇਕੱਠ ਬੁਲਾ ਲਿਆ। ਭਾਈ ਲਛਮਣ ਸਿੰਘ, ਭਾਈ ਟਹਿਲ ਸਿੰਘ, ਭਾਈ ਬੂਟਾ ਸਿੰਘ ਚੱਕ ਨੰਬਰ ੨੦੪ ਅਤੇ ਸ. ਤੇਜਾ ਸਿੰਘ ਨੇ ਮਿਲ ਕੇ ਇਹ ਪ੍ਰੋਗਰਾਮ ਬਣਾਇਆ ਕਿ ਜਦੋਂ ੧੯-੨੦ ਫਰਵਰੀ ਨੂੰ ਮਹੰਤ ਨਰੈਣ ਦਾਸ ਲਾਹੌਰ ਵਿਖੇ ਸਨਾਤਨ ਸਿੱਖ ਕਾਨਫਰੰਸ ਵਿਚ ਭਾਗ ਲੈਣ ਜਾਵੇਗਾ ਤਾਂ ਉਸ ਤੋਂ ਮਗਰੋਂ ਗੁਰਦੁਆਰਾ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਲਿਆ ਜਾਵੇ। ਇਸ ਬਾਰੇ ਸਾਰੇ ਸਿੱਖਾਂ ਨੂੰ ਸੂਚਨਾ ਭੇਜ ਕੇ ੨੦ ਫਰਵਰੀ, ੧੯੨੧ ਈ. ਨੂੰ ਸ੍ਰੀ ਨਨਕਾਣਾ ਸਾਹਿਬ ਪੁੱਜਣ ਲਈ ਕਹਿ ਦਿੱਤਾ ਗਿਆ। ਪ੍ਰੋਗਰਾਮ ਤੈਅ ਹੋ ਗਿਆ ਕਿ ਭਾਈ ਲਛਮਣ ਸਿੰਘ ਆਪਣੇ ਜਥੇ ਨਾਲ ਪਿੰਡ ਧਾਰੋਵਾਲ ਤੋਂ ਚੱਲ ਕੇ ਸ. ਕਰਤਾਰ ਸਿੰਘ ਝੱਬਰ ਦੇ ਜਥੇ ਨੂੰ ਸ੍ਰੀ ਨਨਕਾਣਾ ਸਾਹਿਬ ਤੋਂ ਪੰਜ ਕੁ ਮੀਲ ਦੂਰ ਚੰਦਰ ਕੋਟ ਦੀ ਝਾਲ 'ਤੇ ਮਿਲਣਗੇ। ਲਾਇਲਪੁਰ ਤੋਂ ਆਏ ਸਿੰਘ ਇਨ੍ਹਾਂ ਨੂੰ ੨੦ ਫਰਵਰੀ ਵਾਲੇ ਦਿਨ ਸਵੇਰੇ ੪:੦੦ ਵਜੇ ਸ੍ਰੀ ਨਨਕਾਣਾ ਸਾਹਿਬ

ਦੇ ਕੋਲ ਭੱਠਿਆਂ 'ਤੇ ਮਿਲ ਕੇ ਗੁਰਦੁਆਰਾ ਸਾਹਿਬ ਵਿਖੇ ਸਵੇਰੇ ੫:੦੦ ਵਜੇ ਪਹੁੰਚਣਗੇ। ਸਿੱਖ ਆਗੂਆਂ ਦਾ ਇਕ ਇਕੱਠ ਚੂਹੜਕਾਣੇ ਵਿਚ ਹੋਇਆ। ਕੁਝ ਵਿਚਾਰਾਂ ਕਰਨ ਤੋਂ ਬਾਅਦ ਪੰਥਕ ਆਗੂਆਂ ਨੇ ਇਸ ਕਾਰਵਾਈ ਨੂੰ ਅੱਗੇ ਪਾਉਣਾ ਠੀਕ ਸਮਝਦਿਆਂ ਸੁਨੇਹੇ ਭੇਜ ਕੇ ਜਥਿਆਂ ਨੂੰ ਫਿਲਹਾਲ ਸ੍ਰੀ ਨਨਕਾਣਾ ਸਾਹਿਬ ਨਾ ਜਾਣ ਦੇ ਸੁਨੇਹੇ ਘੱਲ ਦਿੱਤੇ। ਮਾਸਟਰ ਤਾਰਾ ਸਿੰਘ ਅਤੇ ਸ. ਤੇਜਾ ਸਿੰਘ ਸਮੁੰਦਰੀ ਨੂੰ ਜਦੋਂ ਇਸ ਸਾਰੀ ਯੋਜਨਾ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ੧੯ ਫਰਵਰੀ ਸਵੇਰੇ ੫:੦੦ ਵਜੇ ਚੂਹੜਕਾਣੇ ਤੋਂ ਲੰਘਦੇ ਹੋਏ ਸ. ਸੁੱਚਾ ਸਿੰਘ ਜੈ ਚੱਕ ਵਾਲੇ ਹੱਥੀਂ ਸ. ਕਰਤਾਰ ਸਿੰਘ ਝੱਬਰ ਨੂੰ ਜਥਾ ਨਾ ਲਿਜਾਣ ਬਾਰੇ ਸੁਨੇਹਾ ਭੇਜਿਆ। ਜਿਨ੍ਹਾਂ ਆਗੂਆਂ ਨੂੰ ਇਸ ਪ੍ਰੋਗਰਾਮ ਦਾ ਪਤਾ ਲਗਦਾ ਗਿਆ, ਉਹ ਨਾ ਗਏ। ਕਿਸੇ ਕਾਰਨ ਇਹ ਸੁਨੇਹਾ ਭਾਈ ਲਛਮਣ ਸਿੰਘ ਧਾਰੋਵਾਲੀ ਨੂੰ ਨਾ ਮਿਲ ਸਕਿਆ। ਉਹ ਆਪਣੇ ਜਥੇ ਸਮੇਤ ਅਰਦਾਸਾ ਸੋਧ ਕੇ ਪਿੰਡਾਂ ਵਿਚ ਦੀ ਹੁੰਦੇ ਹੋਏ ਸ੍ਰੀ ਨਨਕਾਣਾ ਸਾਹਿਬ ਵੱਲ ਰਵਾਨਾ ਹੋ ਗਏ। ਜਥੇ ਵਿਚ ਸ. ਲਛਮਣ ਸਿੰਘ ਦੀ ਪਤਨੀ ਬੀਬੀ ਇੰਦਰ ਕੌਰ ਅਤੇ ਇਕ ਹੋਰ ਬੀਬੀ ਵੀ ਸ਼ਾਮਲ ਸੀ। ਇਹ ਜਥਾ ਨਜ਼ਾਮਪੁਰ, ਦੇਵਾ ਸਿੰਘ ਵਾਲਾ, ਧੰਨੂਵਾਲ, ਚੇਲਾਵਾਲ, ਠੱਠੀਆਂ, ਮੂਲ ਸਿੰਘ ਵਾਲਾ ਆਦਿ ਪਿੰਡਾਂ ਵਿਚ ਦੀ ਹੁੰਦਾ ਹੋਇਆ ਮੋਹਲਣ ਪੁੱਜ ਗਿਆ, ਜੋ ਸ੍ਰੀ ਨਨਕਾਣਾ ਸਾਹਿਬ ਤੋਂ ਸਿਰਫ ੬ ਮੀਲ ਦੀ ਦੂਰੀ 'ਤੇ ਸੀ।

੨੦ ਫਰਵਰੀ, ੧੯੨੧ ਈ. ਨੂੰ ਭਾਈ ਲਛਮਣ ਸਿੰਘ ੧੫੦ ਸਿੰਘਾਂ ਦਾ ਜਥਾ ਲੈ ਕੇ ਸ੍ਰੀ ਨਨਕਾਣਾ ਸਾਹਿਬ ਵੱਲ ਨੂੰ ਰਵਾਨਾ ਹੋ ਗਏ। ਗੁਰਦੁਆਰਾ ਜਨਮ-ਸਥਾਨ ਅੱਧਾ ਕੁ ਮੀਲ ਦੂਰ ਰਹਿ ਗਿਆ ਤਾਂ ਭੱਠੇ 'ਤੇ ਪੁੱਜ ਕੇ ਜਥੇ ਨਾਲ ਆਈਆਂ ਬੀਬੀਆਂ ਨੂੰ ਗੁਰਦੁਆਰਾ ਤੰਬੂ ਸਾਹਿਬ ਵੱਲ ਭੇਜ ਦਿੱਤਾ ਗਿਆ ਤੇ ਜਥੇਦਾਰ ਲਛਮਣ ਸਿੰਘ ਨੇ ਅਰਦਾਸਾ ਸੋਧ ਦਿੱਤਾ। ਇਸ ਸਮੇਂ ਭਾਈ ਵਰਿਆਮ ਸਿੰਘ ਚਿੱਠੀ ਲੈ ਪਹੁੰਚ ਗਏ, ਜਿਸ ਵਿਚ ਕਿਹਾ ਗਿਆ ਸੀ ਕਿ ਜਥਾ ਫਿਲਹਾਲ ਸ੍ਰੀ ਨਨਕਾਣਾ ਸਾਹਿਬ ਲੈ ਕੇ ਨਾ ਜਾਇਆ ਜਾਵੇ। ਜਥੇਦਾਰ ਜੀ ਨੇ ਕਿਹਾ ਅਸੀਂ ਅਰਦਾਸਾ ਸੋਧ ਚੁੱਕੇ ਹਾਂ ਅਤੇ ਹੁਣ ਤਾਂ ਦਰਸ਼ਨ ਕਰ ਕੇ ਹੀ ਵਾਪਸ ਆਵਾਂਗੇ, ਚਾਹੇ ਜਾਨ ਹੀ ਕਿਉਂ ਨਾ ਚਲੀ ਜਾਵੇ। ਜਥਾ ਸ਼ਾਂਤਮਈ ਢੰਗ ਨਾਲ ਗੁਰਦੁਆਰਾ ਜਨਮ-ਸਥਾਨ ਵੱਲ ਨੂੰ ਰਵਾਨਾ ਹੋ ਗਿਆ।

ਜਥੇ ਦੇ ਸਿੰਘ ਦਰਸ਼ਨੀ ਡਿਉੜੀ ਰਾਹੀਂ ਸ੍ਰੀ ਨਨਕਾਣਾ ਸਾਹਿਬ ਦੇ ਦਰਬਾਰ ਵਿਚ ਦਾਖ਼ਲ ਹੋ ਗਏ। ਭਾਈ ਲਛਮਣ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਬਿਆ ਬੈਠ ਗਏ ਅਤੇ ਬਾਕੀ ਦੇ ਸਿੰਘ ਸ਼ਬਦ ਪੜ੍ਹਨ ਲੱਗ ਪਏ। ਮਹੰਤ ਨਰੈਣ ਦਾਸ ਲਾਹੌਰ ਮੀਟਿੰਗ ਵਿਚ ਭਾਗ ਲੈਣ ਲਈ ਰੇਲਵੇ ਸਟੇਸ਼ਨ ਨੂੰ ਨਿਕਲ ਚੁੱਕਾ ਸੀ। ਜਦੋਂ ਮਹੰਤ ਦੇ ਗੁੰਡਿਆਂ ਨੇ ਸਿੰਘਾਂ ਨੂੰ ਦੇਖਿਆ ਤਾਂ ਉਹ ਘੋੜੇ ਲੈ ਕੇ ਸਟੇਸ਼ਨ ਵੱਲ ਰਵਾਨਾ ਹੋ ਗਏ। ਜਦੋਂ ਉਹ ਸਟੇਸ਼ਨ 'ਤੇ ਪੁੱਜੇ ਤਾਂ ਗੱਡੀ ਰਵਾਨਾ ਹੋ ਚੁੱਕੀ ਸੀ। ਉਨ੍ਹਾਂ ਨੇ ਘੋੜੇ ਦੁੜਾਏ ਤੇ ਅਗਲੇ ਸਟੇਸ਼ਨ 'ਬਾਰਬਟਨ' 'ਤੇ ਗੱਡੀ ਪਹੁੰਚਣ ਤੋਂ ਪਹਿਲਾਂ ਪਹੁੰਚ ਗਏ। ਉਹ ਮਹੰਤ ਨੂੰ ਸਾਰੀ ਘਟਨਾ ਦੱਸ ਕੇ ਗੱਡੀ 'ਚੋਂ ਉਤਾਰ ਕੇ ਸ੍ਰੀ ਨਨਕਾਣਾ ਸਾਹਿਬ ਪੁੱਜ

ਗਏ। ਮਹੰਤ ਨਰੈਣ ਦਾਸ ਨੇ ਗੁਰਦੁਆਰਾ ਸਾਹਿਬ ਦੀ ਲਹਿੰਦੀ ਤੇ ਦੱਖਣ ਦੀ ਗੁੱਠ ਵਾਲੇ ਚੁਬਾਰੇ 'ਚੋਂ ਸਭ ਕੁਝ ਦੇਖ ਕੇ ਜਾਇਜ਼ਾ ਲਿਆ ਤੇ ਆਪਣੇ ਆਦਮੀਆਂ-- ਰਾਂਝਾ, ਰਿਹਾਣਾ, ਮਾਛੀ ਅਤੇ ਪਠਾਣਾ ਨੂੰ ਕਾਰਵਾਈ ਕਰਨ ਦਾ ਹੁਕਮ ਦਿੱਤਾ। ਗੁੰਡਿਆਂ ਨੇ ਛੱਤ 'ਤੇ ਬਣਾਏ ਮੋਰਚਿਆਂ ਤੋਂ ਜਥੇ ਉੱਪਰ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ।ਅਨੇਕਾਂ ਸਿੰਘ ਸ਼ਹੀਦੀ ਪਾ ਗਏ, ਬਹੁਤ ਸਾਰੇ ਫੱਟੜ ਹੋ ਗਏ। ਭਾਈ ਲਛਮਣ ਸਿੰਘ ਦੇ ਤਾਬਿਆ ਬੈਠਿਆਂ ਦੇ ਹੀ ਗੋਲੀ ਲੱਗੀ ਅਤੇ ਗੰਭੀਰ ਜ਼ਖ਼ਮੀ ਹੋ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਵਿਚ ਵੀ ਗੋਲੀਆਂ ਲੱਗੀਆਂ। ਇਸ ਬੀੜ ਦੇ ੧੩੧੯ ਤੋਂ ੧੪੩੦ ਪੱਤਰਿਆਂ ਤਕ ਅਤੇ ਗੱਤੇ ਦੀ ਜਿਲਦ ਨੂੰ ਪਾੜ ਕੇ ਗੋਲੀ ਦੂਸਰੇ ਪਾਸੇ ਨਿਕਲ ਗਈ। ੧੧੩੨ ਤੋਂ ੧੨੨੮ ਤਕ ਦੇ ਪੱਤਰੇ ਸ. ਲਛਮਣ ਸਿੰਘ ਦੇ ਖ਼ੂਨ ਨਾਲ ਲਿੱਬੜ ਗਏ। ਇਸ ਬੀੜ ਨੂੰ ਸ਼ਹੀਦੀ ਬੀੜ ਕਿਹਾ ਜਾਂਦਾ ਹੈ, ਜੋ ਅੱਜਕਲ੍ਹ ਸ੍ਰੀ ਅਕਾਲ ਤਖਤ ਸਾਹਿਬ 'ਤੇ ਸੰਭਾਲੀ ਹੋਈ ਹੈ। ਇਸ ਸ਼ਹੀਦੀ ਜਥੇ ਨਾਲ ਹਵਾਲਦਾਰ ਭਾਈ ਕੇਹਰ ਸਿੰਘ ਅਤੇ ਉਨ੍ਹਾਂ ਦਾ ੯ ਸਾਲਾਂ ਦਾ ਪੁੱਤਰ ਕਾਕਾ ਦਰਬਾਰਾ ਸਿੰਘ ਵੀ ਸ਼ਾਮਲ ਸਨ। ਗੋਲੀ ਚੱਲਣ 'ਤੇ ਸਿੰਘਾਂ ਨੇ ਚੌਖੰਡੀ ਦੇ ਦਰਵਾਜ਼ੇ ਬੰਦ ਕਰ ਲਏ। ਗੁੰਡਿਆਂ ਨੇ ਛੱਤ ਤੋਂ ਉੱਤਰ ਕੇ ਛਵੀਆਂ, ਤਲਵਾਰਾਂ, ਗੰਡਾਸਿਆਂ ਨਾਲ ਵੱਢ-ਟੁਕ ਸ਼ੁਰੂ ਕਰ ਦਿੱਤੀ। ਜਦੋਂ ਚੌਖੰਡੀ ਦੇ ਅੰਦਰ ਸਿੱਖਾਂ ਨੂੰ ਕਤਲ ਕਰਨ ਲਈ ਹੱਲਾ ਕੀਤਾ ਤਾਂ ਦਰਵਾਜ਼ੇ ਅੰਦਰੋਂ ਬੰਦ ਸਨ। ਬਹੁਤ ਯਤਨ ਕਰਨ 'ਤੇ ਉਨ੍ਹਾਂ ਨੇ ਇਕ ਦਰਵਾਜ਼ੇ ਵਿਚ ਮੋਰੀ ਕਰ ਲਈ ਅਤੇ ਅੰਦਰ ਬੈਠੇ ਸਿੱਖਾਂ ਨੂੰ ਗੋਲੀਆਂ ਨਾਲ ਭੁੰਨਣਾ ਸ਼ੁਰੂ ਕਰ ਦਿੱਤਾ। ਹਵਾਲਦਾਰ ਸ. ਕੇਹਰ ਸਿੰਘ ਗੋਲੀ ਲੱਗਣ ਨਾਲ ਸ਼ਹੀਦ ਹੋ ਗਏ। ਇਸ ਹਫੜਾ-ਦਫੜੀ ਵਿਚ ਕੁਝ ਜ਼ਿੰਦਾ ਸਿੰਘਾਂ ਨੇ ਕਾਕਾ ਦਰਬਾਰਾ ਸਿੰਘ ਨੂੰ ਬਚਾਉਣ ਲਈ ਇਕ ਅਲਮਾਰੀ ਵਿਚ ਬੰਦ ਕਰ ਦਿੱਤਾ। ਜਦੋਂ ਦਰਬਾਰ ਅੰਦਰਲੇ ਸਾਰੇ ਸਿੱਖ ਸ਼ਹੀਦ ਹੋ ਗਏ ਤਾਂ ਮਹੰਤ ਘੋੜੇ 'ਤੇ ਸਵਾਰ ਹੋ ਕੇ ਅਤੇ ਮੂੰਹ 'ਤੇ ਕੱਪੜਾ ਲਪੇਟ ਕੇ ਗੁਰਦੁਆਰਾ ਸਾਹਿਬ ਦੇ ਗੇਟ ਤੋਂ ਬਾਹਰ ਆ ਗਿਆ ਅਤੇ ਬਾਹਰੋਂ ਆਉਣ ਵਾਲੇ ਸਿੱਖਾਂ ਨੂੰ ਕਤਲ ਕਰਵਾਉਣ ਲੱਗਾ। ਚੌਖੰਡੀ ਦਾ ਦਰਵਾਜ਼ਾ ਖੋਲਣ 'ਤੇ ਅੰਦਰੋਂ ਖ਼ੂਨ ਨਾਲ ਲੱਥਪਥ ਸਿੱਖਾਂ ਦੀਆਂ ਲਾਸ਼ਾਂ ਨਾਲ ਕਮਰਾ ਭਰਿਆ ਪਿਆ ਸੀ। ਅਲਮਾਰੀ ਵਿੱਚੋਂ ਧੱਕੇ ਵੱਜ ਰਹੇ ਸਨ। ਜਦੋਂ ਅਲਮਾਰੀ ਖੋਲ੍ਹੀ ਗਈ ਤਾਂ ਅੰਦਰ ਕਾਕਾ ਦਰਬਾਰਾ ਸਿੰਘ ਸੀ। ਜ਼ਾਲਮਾਂ ਨੇ ਉਸ ਨੂੰ ਫੜ੍ਹ ਲਿਆ ਅਤੇ ਬਲਦੀ ਭੱਠੀ ਵਿਚ ਸੁੱਟ ਦਿੱਤਾ। ਗੋਲੀਆਂ ਦੀ ਅਵਾਜ਼ ਸੁਣ ਕੇ ਭਾਈ ਉੱਤਮ ਸਿੰਘ ਦੇ ਕਾਰਖਾਨੇ ਤੋਂ ਭਾਈ ਦਲੀਪ ਸਿੰਘ ਆ ਗਏ। ਉਨ੍ਹਾਂ ਨੇ ਮਹੰਤ ਨੂੰ ਅਜਿਹਾ ਕਰਨ ਤੋਂ ਰੋਕਿਆ। ਮਹੰਤ ਨੇ ਉਨ੍ਹਾਂ ਦੀ ਗੱਲ ਤਾਂ ਕੀ ਸੁਣਨੀ ਸੀ, ਸਗੋਂ ਉਨ੍ਹਾਂ ਨੂੰ ਆਪ ਗੋਲੀ ਮਾਰ ਦਿੱਤੀ। ਉਨ੍ਹਾਂ ਦੇ ਨਾਲ ਹੀ ਭਾਈ ਵਰਿਆਮ ਸਿੰਘ ਸਨ। ਉਨ੍ਹਾਂ ਨੂੰ ਵੀ ਮਹੰਤ ਦੇ ਗੁੰਡਿਆਂ ਨੇ ਸ਼ਹੀਦ ਕਰ ਦਿੱਤਾ।

■

# ਗ਼ਦਰੀ ਬਾਬਿਆਂ ਦੀ ਰਾਜਧਾਨੀ ਪਿੰਡ ਸੁਰਸਿੰਘ

*-ਡਾ. ਅਮਰਜੀਤ ਕੌਰ**

ਸ੍ਰੀ ਅੰਮ੍ਰਿਤਸਰ ਸ਼ਹਿਰ ਦੀ ਦੱਖਣੀ ਬਾਹੀ, ਅੰਮ੍ਰਿਤਸਰ ਤੋਂ ਖੇਮਕਰਨ ਜਾਣ ਵਾਲੀ ਸੜਕ 'ਤੇ ੩੪ ਕਿਲੋਮੀਟਰ ਦੀ ਦੂਰੀ 'ਤੇ ਪੈਂਦਾ ਪਿੰਡ ਸੁਰਸਿੰਘ ਹੈ। ਇਹ ਸੜਕ ਭਾਰਤ-ਪਾਕਿਸਤਾਨ ਬਾਰਡਰ ਦੀ ਨੈਸ਼ਨਲ ਹਾਈਵੇ ਹੈ। ਇੱਥੋਂ ਬਾਰਡਰ ਦੀ ਕੰਡਿਆਲੀ ਤਾਰ ਡੇਢ-ਦੋ ਕਿਲੋਮੀਟਰ ਦੀ ਦੂਰੀ 'ਤੇ ਹੈ। ਇਹ ਪਿੰਡ ਪਹਿਲਾਂ ਲਾਹੌਰ ਜ਼ਿਲ੍ਹੇ ਵਿਚ ਸੀ ਫਿਰ ਸ੍ਰੀ ਅੰਮ੍ਰਿਤਸਰ ਤੇ ਹੁਣ ਤਰਨਤਾਰਨ ਜ਼ਿਲ੍ਹੇ ਵਿਚ ਹੈ। ਇਹ ਪਿੰਡ ਸੜਕ ਦੇ ਸੱਜੇ ਹੱਥ ਉੱਚੇ ਪੱਕੇ ਥੇਹ ਉੱਤੇ ਡੇਢ ਕੁ ਕਿਲੋਮੀਟਰ ਦੇ ਘੇਰੇ ਵਿਚ ਵੱਸਿਆ ਹੋਇਆ ਹੈ। ਇੱਥੋਂ ਦੇ ਗੁਰਦੁਆਰਾ ਸਾਹਿਬ ਦੇ ਸੁਨਹਿਰੀ ਗੁੰਬਦ, ਉੱਚੇ ਕੇਸਰੀ ਨਿਸ਼ਾਨ ਸਾਹਿਬ ਦੂਰੋਂ ਦਿਖਾਈ ਦਿੰਦੇ ਹਨ।

ਸੁਰਸਿੰਘ ਰਕਬੇ ਪੱਖੋਂ ਪੰਜਾਬ ਦਾ ਵੱਡਾ ਪਿੰਡ ਹੈ। ਇਸ ਪਿੰਡ ਨੂੰ ੨੪ ਪਿੰਡਾਂ: ੧. ਧੁੰਨ, ੨. ਰੱਖ ਕੋਟਲੀ, ੩. ਵੀਰਮ, ੪. ਪੂਹਲਾ, ੫. ਸਿੰਘਪੁਰਾ, ੬. ਭਿਖੀਵਿੰਡ, ੭. ਫਰੰਦੀਪੁਰ, ੮. ਬੈਂਕਾ, ੯. ਬਲੇਅਰ, ੧੦. ਤਤਲੇ, ੧੧. ਪੱਧਰੀ ਕਲਾਂ, ੧੨. ਪੱਧਰੀ ਖੁਰਦ, ੧੩. ਢੀਂਡੀਵਾਲਾ, ੧੪. ਚੱਕ ਸਿੰਕਦਰ, ੧੫. ਮੂਸੇ, ੧੬. ਗੱਗੋਬੂਆ, ੧੭. ਛਿਛਰੇਵਾਲ, ੧੮. ਭੁੱਚਰ ਖੁਰਦ, ੧੯. ਭੁੱਚਰ ਕਲਾਂ, ੨੦. ਸਾਂਡ ਵਾਲਾ, ੨੧. ਮਾਣੇ, ੨੨. ਮੱਲੀਆਂ, ੨੩ ਨਾਰਲੀ, ੨੪. ਛੀਨਾ ਦੀ ਜੂਹ ਲੱਗਦੀ ਹੈ।

ਇਸ ਪਿੰਡ ਦੀਆਂ ਬਾਰ੍ਹਾਂ ਪੱਤੀਆਂ: ੧. ਪੱਤੀ ਲਹੀਆਂ, ੨. ਪੱਤੀ ਮੁਸਲਮਾਨਾਂ, ੩. ਪੱਤੀ ਮਹਿਲਾਂ ਕੀ, ੪. ਪੱਤੀ ਚੰਦੂ ਕੀ, ੫. ਪੱਤੀ ਸਿੱਖਾਂ ਦੀ, ੬. ਪੱਤੀ ਫਗਵਾੜੀਆਂ, ੭. ਪੱਤੀ ਸ਼ਾਮ ਕੀ, ੮. ਪੱਤੀ ਨੱਥ ਮੱਲ, ੯. ਪੱਤੀ ਮਾਣਾ ਕੀ, ੧੦. ਪੱਤੀ ਨੰਗਲ ਕੀ, ੧੧. ਪੱਤੀ ਭਾਈਆਂ ਕੀ, ੧੨. ਪੱਤੀ ਭਾਈ ਝਾੜੂ ਕੀ ਜਾਂ ਪੱਕਾ ਬਜ਼ਾਰ ਹਨ।

ਇਸ ਪਿੰਡ ਦੀ ਧਰਤੀ ਨੂੰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਚਰਨ-ਛੋਹ ਪ੍ਰਾਪਤ ਹੈ। ਇੱਥੇ ਭਗਤ ਨਾਮਦੇਵ ਜੀ ਦੇ ਵਰੋਸਾਏ ਬਾਬਾ ਬਹੁਰ ਦਾਸ ਖੋਖਰ ਦੇ ਪੁੱਤਰ ਭਾਈ ਪਦਾਰਥ ਜੀ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਰਧਾਲੂ ਸਨ, ਦਾ ਪਿੰਡ ਦੇ ਬਾਹਰਵਾਰ ਪੱਛਮੀ ਬਾਹੀ 'ਤੇ ਸਥਾਨ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਰਮਸੇਵਕ ਭਾਈ ਝਾੜੂ ਜੀ ਦਾ ਸਥਾਨ ਹੈ ਜੋਕਿ ਇਹ ਪਿੰਡ ਦੇ ਵਿਚਕਾਰ ਹੈ। ਇਨ੍ਹਾਂ ਦਾ ਹੀ ਅੰਤਿਮ ਸਥਾਨ ਪਿੰਡ ਵਲਟੋਹੇ ਹੈ। ਪੰਜਵੇਂ ਤੇ ਛੇਵੇਂ ਪਾਤਸ਼ਾਹ ਦੇ ਅਨਿੰਨ ਸੇਵਕ ਸੂਰਬੀਰ ਯੋਧੇ ਬਾਬਾ ਬਿਧੀ ਚੰਦ ਦੇ ਮਹੱਲ, ਮਹਿਲਾਂ ਕੀ ਪੱਤੀ ਹਨ। ਇੱਥੇ ਇਨ੍ਹਾਂ ਦੀ ਅੰਸ ਬੰਸ ਵੱਸ ਰਹੀ

*ਪਿੰਡ ਤੇ ਡਾਕ: ਇੱਬਣ ਕਲਾਂ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਮੋ: +੯੧੯੭੮੦੬-੩੫੧੯੭

ਹੈ। ਦਸਵੀਂ ਅੰਸ ਬਾਬਾ ਸੋਹਣ ਸਿੰਘ ਬਿਧੀ ਚੰਦੀਏ ਗਿਆਰ੍ਹਵੇਂ ਬਾਬਾ ਦਇਆ ਸਿੰਘ ਜੀ ਤੋਂ ਬਾਅਦ ਵਰਤਮਾਨ ਬਾਬਾ ਅਵਤਾਰ ਸਿੰਘ ਜੀ ਛਾਉਣੀ ਸਾਹਿਬ ਵਿਖੇ ਬਾਬਾ ਬਿਧੀ ਚੰਦ ਸੰਪਰਦਾ ਦੇ ਮੁਖੀ ਵਜੋਂ ਸੇਵਾ ਕਰ ਰਹੇ ਹਨ।

ਬਾਬਾ ਬਿਧੀ ਚੰਦ ਜੀ ਦੇ ਮਹੱਲਾਂ ਦੇ ਨਾਲ ਹੀ ਬਾਬਾ ਹਰਿਦਾਸ ਸਿੰਘ ਦਾ ਘਰ ਹੈ। ਇਹ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਦਾਦਾ ਜੀ ਸਨ। ਇੱਥੇ ਹੀ ਬਾਬਾ ਹਰਿਦਾਸ ਸਿੰਘ ਨੇ ੧੦੦ ਧਾਤਾਂ ਢਾਲ ਕੇ ਨਾਗਨੀ ਬਰਛਾ ਤਿਆਰ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਭੇਟ ਕੀਤਾ ਸੀ। ਇਸੇ ਨਾਗਨੀ ਬਰਛੇ ਨਾਲ ਭਾਈ ਬਚਿੱਤਰ ਸਿੰਘ ਨੇ ਹਾਥੀ ਦੇ ਮੱਥੇ 'ਤੇ ਬੱਝੇ ਸੱਤ ਲੋਹੇ ਦੇ ਤਵੇ ਚੀਰ ਸੁੱਟੇ ਸਨ। ਬਾਬਾ ਹਰਿਦਾਸ ਸਿੰਘ ਦੇ ਦੋ ਪੁੱਤਰ ਗਿਆਨੀ ਭਗਵਾਨ ਸਿੰਘ ਅਤੇ ਭਾਈ ਦਾਨ ਸਿੰਘ ਸਨ। ਗਿਆਨੀ ਭਗਵਾਨ ਸਿੰਘ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਪਿਤਾ ਸਨ ਅਤੇ ਭਾਈ ਦਾਨ ਸਿੰਘ ਦੀ ਅੰਸ਼ ਇੱਥੇ ਵੱਸ ਰਹੀ ਹੈ। ਬਾਬਾ ਹਰਿਦਾਸ ਸਿੰਘ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਬਜਵਾੜੇ ਦੀ ਜੰਗ ਵਿਚ ਸ਼ਹੀਦ ਹੋ ਗਏ ਸਨ।

ਬਾਬਾ ਬਿਧੀ ਚੰਦ ਦੇ ਮਹੱਲਾਂ ਦੇ ਨਾਲ ਹੀ ਜਥੇਦਾਰ ਸ਼ਹੀਦ ਭਾਈ ਮਹਾਂ ਸਿੰਘ ਦਾ ਘਰ ਹੈ, ਜਿਨ੍ਹਾਂ ਨੇ ਸ੍ਰੀ ਮੁਕਤਸਰ ਵਿਖੇ 'ਟੁੱਟੀ ਗੰਢਵਾਈ' ਸੀ।

ਸੁਰ ਸਿੰਘ ਦੇ ਪੱਕੇ ਬਾਜ਼ਾਰ ਵਿਚ ਭਾਈ ਦੇਸ ਰਾਜ ਖੱਤਰੀ, ਜਿਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਅਤੇ ਬੁੰਗਿਆਂ ਦੀ ਸੇਵਾ ਕਰਵਾਈ ਸੀ ਅਤੇ ਜਿਨ੍ਹਾਂ ਕੋਲ ਕਾਫੀ ਸਮਾਂ ਸ੍ਰੀ ਅਕਾਲ ਤਖਤ ਸਾਹਿਬ ਦੀ ਸੇਵਾ ਰਹੀ ਸੀ, ਉਸ ਨਿਸ਼ਕਾਮ ਪੁਰਸ਼ ਦੀ ਵੰਸ਼ ਵੀ ਇੱਥੇ ਵੱਸ ਰਹੀ ਹੈ। ਭਾਈ ਨੱਥਾ ਅਤੇ ਭਾਈ ਅਬਦੁੱਲਾ ਢਾਡੀ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਢਾਡੀ ਵਾਰਾਂ ਗਾਉਂਦੇ ਸਨ, ਉਹ ਵੀ ਇੱਥੋਂ ਦੇ ਸਨ। ਉਨ੍ਹਾਂ ਦੇ ਘਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਰਦੁਆਰਾ ਸਾਹਿਬ ਦੇ ਪਿਛਲੇ ਪਾਸੇ ਸਨ। ਉਨ੍ਹਾਂ ਦੇ ਪਰਿਵਾਰ ਵਾਲੇ ਪਾਕਿਸਤਾਨ ਹਿਜ਼ਰਤ ਕਰ ਗਏ ਸਨ।

ਇਹ ਪਿੰਡ ਸਿੱਖੀ ਦਾ ਗੜ੍ਹ ਰਿਹਾ ਹੈ। ਸਿੱਖ ਮਿਸਲ ਕਾਲ ਸਮੇਂ ਅਤੇ ਗੁਰੂ ਕਾਲ ਸਮੇਂ ਵੱਡੀਆਂ ਗੁਰੂ ਪੰਥ ਦੀਆਂ ਸੇਵਾਵਾਂ ਕੀਤੀਆਂ। ਇੱਥੋਂ ਦੇ ਸ. ਚੰਦਾ ਸਿੰਘ ਜੋ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਰਿਆਸਤ ਪਾਸ ਸਨ। ਇਹ ਵਿਸ਼ਵ ਪੋਲੋ ਚੈਂਪੀਅਨ ਸਨ, ਜਿਨ੍ਹਾਂ ਨੇ ਬਹੁਤ ਦੇਸ਼ਾਂ ਵਿਚ ਚੈਂਪੀਅਨਸ਼ਿਪ ਜਿੱਤੀ ਸੀ। ਇਨ੍ਹਾਂ ਨੇ ਹੀ ਸ੍ਰੀ ਹਜ਼ੂਰ ਸਾਹਿਬ ਵਿਖੇ ਖੂਹ ਲੁਆਇਆ ਸੀ ਅਤੇ ਵਿਦੇਸ਼ ਵਿਚ ਪਹਿਲਾ ਗੁਰਦੁਆਰਾ ਬਣਵਾਇਆ ਸੀ।

ਮਹਾਰਾਜਾ ਰਣਜੀਤ ਸਿੰਘ ਸਮੇਂ ਘੋੜਿਆਂ ਦੀ ਸਪਲਾਈ ਇੱਥੋਂ ਹੀ 'ਸ਼ਾਹਾਂ ਦੇ ਪਰਿਵਾਰ' ਵੱਲੋਂ ਕੀਤੀ ਜਾਂਦੀ ਰਹੀ ਸੀ।

ਇਹ ਮਾਝੇ ਦਾ ਉਨ੍ਹਾਂ ਮਾਰਸ਼ਲ ਲੋਕਾਂ ਦਾ ਪਿੰਡ ਹੈ ਜਿਨ੍ਹਾਂ ਦੇਸ਼ ਦੀ ਅਜ਼ਾਦੀ ਅਤੇ ਆਨ-ਸ਼ਾਨ ਦੀ ਖਾਤਰ ਅਨੇਕਾਂ ਕੁਰਬਾਨੀਆਂ ਦਿੱਤੀਆਂ।

ਗ਼ਦਰ ਲਹਿਰ ਵਿਚ ਸਭ ਤੋਂ ਵੱਧ ਹਿੱਸਾ ਲੈਣ ਵਾਲੇ ਸੁਰਸਿੰਘ ਪਿੰਡ ਦੇ ਗ਼ਦਰੀ ਯੋਧੇ ਸਨ। ਵੱਡੀ ਗਿਣਤੀ ਵਿਚ ਹੋਣ ਕਰਕੇ ਇਸ ਪਿੰਡ ਨੂੰ ਗ਼ਦਰੀ ਬਾਬਿਆਂ ਦੀ ਰਾਜਧਾਨੀ ਕਿਹਾ ਜਾਂਦਾ ਹੈ। ਇਸ ਪਿੰਡ ਦੇ ੪੦ ਦੇ ਕਰੀਬ ਗ਼ਦਰੀ ਬਾਬੇ ਅਤੇ ੬੭ ਅਜ਼ਾਦੀ ਘੁਲਾਟੀਏ ਹਨ। ਜਿਨ੍ਹਾਂ ਵਿੱਚੋਂ ਕੁਝ ਗ਼ਦਰੀ ਬਾਬਿਆ ਨਾਵਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

੧. ਬਾਬਾ ਗੁਰਦਿੱਤ ਸਿੰਘ ਪੁੱਤਰ ਭਾਈ ਗੁਰਮੁਖ ਸਿੰਘ, ੨. ਬਾਬਾ ਹਰੀ ਸਿੰਘ ਪੁੱਤਰ ਭਾਈ ਚੂਹੜ ਸਿੰਘ, ੩. ਬਾਬਾ ਇੰਦਰ ਸਿੰਘ ਪੁੱਤਰ ਭਾਈ ਪ੍ਰਤਾਪ ਸਿੰਘ, ੪. ਬਾਬਾ ਕੇਸਰ ਸਿੰਘ ਪੁੱਤਰ ਭਾਈ ਮੰਗਲ ਸਿੰਘ, ੫. ਬਾਬਾ ਇੰਦਰ ਸਿੰਘ ਪੁੱਤਰ ਭਾਈ ਮੂਲਾ ਸਿੰਘ, ੬. ਬਾਬਾ ਰੋਡਾ ਸਿੰਘ ਪੁੱਤਰ ਭਾਈ ਹਰਦਿੱਤ ਸਿੰਘ, ੭. ਬਾਬਾ ਸਾਧੂ ਸਿੰਘ ਪੁੱਤਰ ਭਾਈ ਨਿਹਾਲ ਸਿੰਘ, ੮. ਬਾਬਾ ਸੁੱਚਾ ਸਿੰਘ ਪੁੱਤਰ ਭਾਈ ਆਲਾ ਸਿੰਘ, ੯. ਬਾਬਾ ਉਜਾਗਰ ਸਿੰਘ ਪੁੱਤਰ ਭਾਈ ਨਰੈਣ ਸਿੰਘ, ੧੦. ਬਾਬਾ ਸ਼ਮਸ਼ੇਰ ਸਿੰਘ ਪੁੱਤਰ ਭਾਈ ਬਖਸ਼ੀਸ ਸਿੰਘ, ੧੧. ਬਾਬਾ ਜਗਤ ਸਿੰਘ ਪੁੱਤਰ ਭਾਈ ਅਰੂੜ ਸਿੰਘ, ੧੨. ਬਾਬਾ ਮਹਿਲ ਸਿੰਘ, ੧੩. ਬਾਬਾ ਨੱਥਾ ਸਿੰਘ ਪੁੱਤਰ ਭਾਈ ਲਾਭ ਸਿੰਘ, ੧੪. ਬਾਬਾ ਪ੍ਰੇਮ ਸਿੰਘ ਪੁੱਤਰ ਭਾਈ ਜੀਵਨ ਸਿੰਘ, ੧੫. ਸ਼ਹਾਬ-ਉਦ-ਦੀਨ ਸ਼ਾਹ, ੧੬. ਬਾਬਾ ਸੋਹਣ ਸਿੰਘ ਪੁੱਤਰ ਲਹਿਣਾ ਸਿੰਘ, ੧੭. ਬਾਬਾ ਉਜਾਗਰ ਸਿੰਘ, ੧੮. ਬਾਬਾ ਵਰਿਆਮ ਸਿੰਘ, ੧੯. ਬਾਬਾ ਅਰਜਨ ਸਿੰਘ, ੨੦. ਬਾਬਾ ਆਸਾ ਸਿੰਘ ਪੁੱਤਰ ਭਾਈ ਈਸ਼ਰ ਸਿੰਘ, ੨੧. ਬਾਬਾ ਬੁੱਢਾ ਸਿੰਘ ਪੁੱਤਰ ਭਾਈ ਈਸ਼ਰ ਸਿੰਘ, ੨੨. ਬਾਬਾ ਚੈਂਚਲ ਸਿੰਘ ਪੁੱਤਰ ਭਾਈ ਬੂੜ ਸਿੰਘ, ੨੩. ਬਾਬਾ ਫ਼ਜ਼ਲ ਦੀਨ ਪੁੱਤਰ ਭਾਈ ਬੰਨੂ ਢਿੱਲੋਂ, ੨੪. ਬਾਬਾ ਗੰਡਾ ਸਿੰਘ ਪੁੱਤਰ ਭਾਈ ਜਵਾਲਾ ਸਿੰਘ, ੨੫. ਬਾਬਾ ਗੰਡਾ ਸਿੰਘ ਪੁੱਤਰ ਭਾਈ ਲਹਿਣਾ ਸਿੰਘ, ੨੬. ਬਾਬਾ ਇੰਦਰ ਸਿੰਘ ਪੁੱਤਰ ਭਾਈ ਦੂਲਾ ਸਿੰਘ, ੨੭. ਬਾਬਾ ਇੰਦਰ ਸਿੰਘ, ੨੮. ਬਾਬਾ ਜਵੰਦ ਸਿੰਘ ਪੁੱਤਰ ਭਾਈ ਉੱਤਮ ਸਿੰਘ, ੨੯. ਬਾਬਾ ਕਾਲਾ ਸਿੰਘ ਪੁੱਤਰ ਭਾਈ ਘਸੀਟਾ ਸਿੰਘ, ੩੦. ਬਾਬਾ ਹਰਨਾਮ ਸਿੰਘ ਪੁੱਤਰ ਭਾਈ ਊਧਮ ਸਿੰਘ, ੩੧. ਬਾਬਾ ਨੰਦ ਸਿੰਘ ਪੁੱਤਰ ਭਾਈ ਜੀਵਨ ਸਿੰਘ, ੩੨. ਬਾਬਾ ਨੰਦ ਸਿੰਘ ਪੁੱਤਰ ਭਾਈ ਜਵੰਦ ਸਿੰਘ, ੩੩. ਬਾਬਾ ਨਰਾਇਣ ਸਿੰਘ ਪੁੱਤਰ ਭਾਈ ਬਲਾਕਾ ਸਿੰਘ, ੩੪. ਬਾਬਾ ਸਾਧੂ ਸਿੰਘ ਪੁੱਤਰ ਭਾਈ ਚੇਤ ਸਿੰਘ, ੩੫. ਬਾਬਾ ਸਾਧੂ ਸਿੰਘ ਪੁੱਤਰ ਭਾਈ ਸ਼ੇਰ ਸਿੰਘ, ੩੬. ਬਾਬਾ ਮੰਗਲ ਸਿੰਘ ਪੁੱਤਰ ਭਾਈ ਜਵੰਦ ਸਿੰਘ, ੩੭. ਬਾਬਾ ਸਾਵਣ ਸਿੰਘ ਪੁੱਤਰ ਭਾਈ ਲਹਿਣਾ ਸਿੰਘ, ੩੮. ਕਾਕਾ ਬੁੱਧ ਬਖਸ਼ੀਸ ਸਿੰਘ ਪੁੱਤਰ ਭਾਈ ਬਖਸ਼ੀਸ ਸਿੰਘ (ਭਾਈ ਬੁੱਧ ਬਖਸ਼ੀਸ ਸਿੰਘ ਜਿਸ ਨੂੰ ਉਸ ਦੀ ਮਾਂ ਰਤਨ ਕੌਰ ਤੇ ਪਿਤਾ ਬਖਸ਼ੀਸ ਸਿੰਘ ਨੇ ਕੇਵਲ

੧੨ ਸਾਲ ਦੀ ਉਮਰ ਵਿਚ ਮਹੇਂਦਰ ਪ੍ਰਤਾਪ ਰਾਜੇ ਨਾਲ ਦੇਸ਼ ਦੀ ਅਜ਼ਾਦੀ ਦੀ ਜੰਗ ਵਿਚ ਸਾਨਫਰਾਂਸਿਸਕੋ ਤੋਂ ਭੇਜਿਆ ਸੀ। ਇਹ ਦੋਵੇਂ ਵੀ ਗ਼ਦਰੀਆਂ ਦੀ ਠਾਹਰ ਸਨ।

ਬੇਸ਼ਕ ਅੰਗਰੇਜ਼ ਸਰਕਾਰ ਨੇ ਗ਼ਦਰ ਲਹਿਰ ਨੂੰ ਨੱਪ ਲਿਆ ਸੀ। ਗ਼ਦਰੀਆਂ ਨੂੰ ਸਖਤ ਸਜ਼ਾਵਾਂ ਦਿੱਤੀਆਂ। ਸਮੁੰਦਰ ਵਿਚ ਘਿਰੇ ਟਾਪੂ 'ਤੇ ਸੈਲੂਲਰ ਜ਼ੇਲ੍ਹ ਬਣਾ ਕੇ ਭਾਰਤੀਆਂ ਗ਼ਦਰੀਆਂ ਨੂੰ ਡੱਕ ਦਿੱਤਾ, ਜਿੱਥੇ ਜ਼ਹਿਰੀਲੇ ਸੱਪਾਂ, ਮੱਛਰਾਂ, ਮੱਖੀਆਂ ਨੇ ਸਜ਼ਾ ਵਿਚ ਹੋਰ ਵਧਾ ਕੀਤਾ। ਗ਼ਦਰੀਆਂ 'ਤੇ ਕੇਸ ਚਲਾਏ ਗਏ। ਜਾਇਦਾਦਾਂ ਕੁਰਕ ਕਰ ਲਈਆਂ ਗਈਆਂ। ਫਾਂਸੀਆਂ 'ਤੇ ਚੜ੍ਹਾਏ ਗਏ। ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਇਸ ਪਿੰਡ ਦੇ ਭਾਈ ਜਗਤ ਸਿੰਘ ਨੂੰ ੧੬ ਨਵੰਬਰ, ੧੯੧੫ ਨੂੰ ਦੂਜੇ ਛੇ ਗ਼ਦਰੀਆਂ ਭਾਈ ਕਰਤਾਰ ਸਿੰਘ ਸਰਾਭਾ, ਸ੍ਰੀ ਵਿਸ਼ਨੂੰ ਗਣੇਸ਼ ਪਿੰਗਲੇ, ਭਾਈ ਹਰਨਾਮ ਸਿੰਘ ਸਿਆਲਕੋਟੀ, ਭਾਈ ਬਖਸ਼ੀਸ਼ ਸਿੰਘ ਗਿਲਵਾਲੀ, ਭਾਈ ਸਾਉਣ ਸਿੰਘ ਚੱਬਾ ਨਾਲ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਸੀ।

ਦੂਜੇ ਭਾਈ ਪ੍ਰੇਮ ਸਿੰਘ ਨੂੰ ੧੬ ਮਈ, ੧੯੧੬ ਨੂੰ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਸੀ। ਇਸ ਪਿੰਡ ਦੇ ਦੋ ਸਿੰਘਾਂ ਭਾਈ ਜਗਤ ਸਿੰਘ ਅਤੇ ਭਾਈ ਪ੍ਰੇਮ ਸਿੰਘ ਨੇ ਫਾਂਸੀ ਦੇ ਰੱਸਿਆਂ ਨੂੰ ਚੁੰਮ ਕੇ ਖੁਸ਼ੀ-ਖੁਸ਼ੀ ਆਪਣੀ ਸ਼ਹਾਦਤ ਦੇ ਦਿੱਤੀ ਸੀ। ਦੂਜੇ ਪਾਸੇ ਕਾਲੇ ਪਾਣੀਆਂ ਦੀ ਜੇਲ ਵਿਚ ਬੰਦ ਗ਼ਦਰੀਆਂ ਨੇ ਅੰਤਾਂ ਦੇ ਕਸ਼ਟ ਕੱਟੇ। ਸਭ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ ਤੇ ੧੦ ਸਾਲ ਦੀ ਕਾਲੇ ਪਾਣੀ ਦੀ ਸਜ਼ਾ ਕੱਟੀ। ਕਾਲੇ ਪਾਣੀ ਦੀ ਜ਼ੇਲ ਦੌਰਾਨ ਰੋਜ਼ਾਨਾ ਹੱਥ ਕੜੀ ਲਗਦੀ, ਸਰਦੀਆਂ ਵਿਚ ਠੰਡਾ ਪਾਣੀ ਪਾਇਆ ਜਾਂਦਾ ਤੇ ਬਿਨਾ ਕੰਬਲ ਤੋਂ ਠੰਡੇ ਫਰਸ਼ ਉੱਤੇ ਸੁੱਟ ਦਿੱਤਾ ਜਾਂਦਾ ਤੇ ਫਿਰ ਜੇਲਰ ਹੁਕਮ ਕਰਦਾ ਕਿ ਇਨ੍ਹਾਂ ਨੂੰ ਤੋਰਿਆ ਜਾਵੇ। ਇਕ ਆਦਮੀ ਬੇੜੀ ਅੱਗੋਂ ਖਿੱਚਦਾ ਤੇ ਦੋ ਆਦਮੀ ਬਾਹਵਾਂ ਤੋਂ ਫੜ੍ਹ ਕੇ ਭੁੱਖਿਆਂ ਨੂੰ ਜਬਰਦਸਤੀ ਤੋਰਦੇ। ਬੇੜੀਆਂ ਖਿੱਚਣ ਨਾਲ ਗਿੱਟਿਆਂ ਵਿੱਚੋਂ ਖ਼ੂਨ ਵਗ ਵਗ ਕੇ ਡੂੰਘੇ ਜ਼ਖ਼ਮ ਪੈ ਜਾਂਦੇ ਸਨ। ਇਹ ਹਾਲ ਰੋਜ਼ਾਨਾ ਭਾਈ ਕਾਲਾ ਸਿੰਘ, ਭਾਈ ਜਵੰਦ ਸਿੰਘ, ਭਾਈ ਬੁੱਢਾ ਸਿੰਘ ਤੇ ਭਾਈ ਗੁਰਦਿੱਤ ਸਿੰਘ ਦਾ ਸਾਢੇ ਚਾਰ ਮਹੀਨੇ ਰਿਹਾ ਸੀ। ਇਨ੍ਹਾਂ ਗ਼ਦਰੀਆਂ ਦੀ ਬਹੁਤ ਲੰਮੀ ਗਾਥਾ ਹੈ। ਇਸੇ ਤਰ੍ਹਾਂ ੬੭ ਅਜ਼ਾਦੀ ਘੁਲਾਟੀਆਂ ਦਾ ਇਤਿਹਾਸ ਹੈ ਜਿਨ੍ਹਾਂ ਅਲੱਗ-ਅਲੱਗ ਜੇਲ੍ਹਾਂ ਵਿਚ ਵਰ੍ਹਿਆਂ ਬੱਧੀਂ ਜ਼ੇਲ੍ਹਾਂ ਕੱਟੀਆਂ, ਜ਼ੁਰਮਾਨੇ ਭਰੇ ਤੇ ਜਾਇਦਾਦਾਂ ਕੁਰਕ ਕਰਵਾਈਆਂ।

ਹੁਣ ਸੁਰਸਿੰਘ ਪਿੰਡ ਦੇ ਗ਼ਦਰੀ ਪਰਵਾਰਾਂ ਨੇ ਹਿੰਮਤ ਕਰ ਕੇ ਪੰਚਾਇਤੀ ਥਾਂ ਵਿਚ 'ਗ਼ਦਰੀ ਬਾਬਾ ਮੈਮੋਰੀਅਲ ਹਾਲ' ਬਣਾਇਆ ਹੈ, ਜਿੱਥੇ ਸਾਰੇ ਹਰ ਸਾਲ ੧੬ ਨਵੰਬਰ ਨੂੰ ਇਕੱਤਰ ਹੋ ਕੇ ਆਪਣੇ ਵੱਡਿਆਂ ਨੂੰ ਯਾਦ ਕਰਦੇ ਹਨ।

■

*ਅਗਸਤ ੨੦੧੬ ਅੰਕ ਦਾ ਬਾਕੀ . . .*

# ਸਵੈਮਾਣ ਅਤੇ ਅਜ਼ਾਦੀ ਦੇ ਪਰਵਾਨੇ- ਬੱਬਰ ਅਕਾਲੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਇਸੇ ਤਰ੍ਹਾਂ ਦੁਆਬੇ ਦੀ ਧਰਤੀ ਉੱਤੇ ਸਿੰਘ ਸੂਰਮਿਆਂ ਅਰਥਾਤ 'ਬੱਬਰ ਅਕਾਲੀਆਂ' ਨੇ ਆਪਣੇ ਦੇਸ਼ ਅਤੇ ਧਰਮ ਦੀ ਅਜ਼ਾਦੀ ਲਈ ਹਥਿਆਰਬੰਦ ਘੋਲ ਅਰੰਭ ਦਿੱਤਾ। ਹੁਸ਼ਿਆਰਪੁਰ ਵਿਖੇ ਮਹੀਨਾ ਮਾਰਚ, ੧੯੨੧ ਈ. ਵਿਚ ਹੋਈ ਸਿੱਖ ਐਜੂਕੇਸ਼ਨਲ ਕਾਨਫਰੰਸ ਵਿਖੇ ਦੀਰਘ ਵਿਚਾਰਾਂ ਹੋਈਆਂ। ਨਤੀਜੇ ਵਜੋਂ ਮਾਸਟਰ ਮੋਤਾ ਸਿੰਘ ਅਤੇ ਸੇਵਾ-ਮੁਕਤ ਹਵਾਲਦਾਰ ਮੇਜਰ ਸ. ਕਿਸ਼ਨ ਸਿੰਘ ਗੜਗੱਜ ਵੱਲੋਂ ਵੱਖ-ਵੱਖ ਚੱਕਰਵਰਤੀ ਜਥੇ ਬਣਾਏ ਗਏ ਪਰੰਤੂ ਕੁਝ ਸਮੇਂ ਬਾਅਦ ਦੋਹਾਂ ਨੂੰ ਇਕਜੁੱਟ ਕਰ ਕੇ ਮਹੀਨਾ ਅਗਸਤ, ੧੯੨੨ ਈ. ਨੂੰ ਨਵੀਂ ਜਥੇਬੰਦੀ 'ਬੱਬਰ ਅਕਾਲੀ' ਬਣਾਈ ਗਈ। ਬੱਬਰ ਤੋਂ ਭਾਵ ਸੀ ਸ਼ੇਰ ਅਤੇ ਅਕਾਲੀ ਤੋਂ ਭਾਵ ਸੀ "ਮੌਤ ਨੂੰ ਮਖੌਲ ਕਰਨ ਵਾਲੇ"-ਕਾਲ ਰਹਿਤ - ਇਹ ਸਾਰੇ ਹੀ ਪੜ੍ਹੇ-ਲਿਖੇ ਜਾਗਰੂਕ ਸਿੱਖੀ ਵਿਚ ਪਰਪੱਕ ਤੇ ਦੇਸ਼-ਭਗਤੀ ਦੇ ਜਜ਼ਬੇ ਨਾਲ ਸਰਸ਼ਾਰ ਨੌਜਵਾਨ ਸਨ, ਜਿਹੜੇ ਪੂਰੀ ਤਰ੍ਹਾਂ ਸਿੱਖ ਸਿਧਾਂਤ, ਵਿਰਾਸਤ ਅਤੇ ਇਤਿਹਾਸ ਨੂੰ ਪਰਣਾਏ ਹੋਏ ਸਨ। ਇਨ੍ਹਾਂ ਵਿੱਚੋਂ ਬਹੁਤੇ ਵਿਦੇਸ਼ਾਂ ਵਿਚ ਚੱਲ ਰਹੀ ਗ਼ਦਰ ਲਹਿਰ ਤੋਂ ਪ੍ਰਭਾਵਿਤ ਹੋਏ-ਹੋਏ ਅਤੇ ਬਹੁਤ ਸਾਰੇ ਸਾਬਕਾ ਫੌਜੀ ਸਨ। ਕਾਮਾਗਾਟਾਮਾਰੂ ਜਹਾਜ਼ ਦੇ ਬਜਬਜ ਘਾਟ (ਕਲਕੱਤਾ) ਦੇ ਖ਼ੂਨੀ ਕਾਂਡ ਵਿੱਚੋਂ ਬਚ ਕੇ ਆਏ ਮਾਝੇ ਦੇ ਬਾਬਾ ਗੁਰਦਿੱਤ ਸਿੰਘ ਸਰਹਾਲੀ ਅਤੇ ਉਨ੍ਹਾਂ ਦੇ ਸਾਥੀ ਵੀ ਇਸ ਬੱਬਰ ਅਕਾਲੀ ਲਹਿਰ ਵਿਚ ਹੀ ਸ਼ਾਮਲ ਹੋ ਕੇ ਸੰਘਰਸ਼ਸ਼ੀਲ ਹੋ ਗਏ। ਜਿਸ ਅੰਗਰੇਜ਼ ਦੇ ਵਿਸ਼ਾਲ ਰਾਜ ਉੱਤੇ ਸੂਰਜ ਨਹੀਂ ਸੀ ਡੁੱਬਦਾ ਅਤੇ ਜਿਸ ਸਾਹਮਣੇ ਬੜੀਆਂ-ਬੜੀਆਂ ਸਲਤਨਤਾਂ ਕੰਬ ਉਠੀਆਂ ਅਤੇ ਅੰਗਰੇਜ਼ ਦੀ ਈਨ-ਗੁਲਾਮੀ ਮੰਨ ਲਈ, ਖਾਲਸਾ ਪੰਥ ਨੇ ਉਸ ਅੰਗਰੇਜ਼ ਦੀ ਸ਼ਕਤੀ ਨੂੰ ਸਿੱਧੇ ਤੌਰ ਉੱਤੇ ਜਬਰਦਸਤ ਚੁਣੌਤੀ ਦਿੱਤੀ ਅਤੇ ਜਿਹੜੇ ਗ਼ੱਦਾਰ ਲੋਕ, ਅੰਗਰੇਜ਼ ਦੇ ਟੋਡੀ, ਇਨ੍ਹਾਂ ਸਿੰਘ ਸੂਰਮਿਆਂ ਦੀਆਂ ਚੁਗਲੀਆਂ ਅਤੇ ਮੁਖਬਰੀਆਂ ਕਰ ਕੇ ਅੰਗਰੇਜ਼ ਪਾਸੋਂ ਵੱਡੇ ਮੁਰਾਤਬੇ ਅਤੇ ਮੁਰੱਬੇ ਇਨਾਮ ਵਜੋਂ ਪ੍ਰਾਪਤ ਕਰਦੇ ਸਨ ਉਨ੍ਹਾਂ ਨੂੰ ਵੀ ਨਾਲੋ-ਨਾਲ ਕੀਤੇ ਦੀ ਸਜ਼ਾ ਦੇ ਕੇ 'ਨਰਕਾਂ' ਦਾ ਰਸਤਾ ਵਿਖਾਉਂਦੇ ਸਨ। ਪਰੰਤੂ ਬਹੁਤ ਸਾਰੇ ਗ਼ੱਦਾਰ ਲੋਕ ਜਾਂ ਉਨ੍ਹਾਂ ਦੇ ਪਰਵਾਰ ਬਚ ਵੀ ਗਏ ਅਤੇ ਦੇਸ਼ ਧਰੋਹੀ ਦੇ ਇਨਾਮ ਵਜੋਂ ਜਗੀਰਦਾਰੀ, ਆਨਰੇਰੀ ਮੈਜਿਸਟਰੇਟੀ, ਆਨਰੇਰੀ ਕਰਨਲ ਅਤੇ ਸਰ ਦੇ ਖ਼ਿਤਾਬ ਹਾਸਲ ਕਰਨ ਦੇ ਨਾਲ-ਨਾਲ ਬੜੀਆਂ ਵੱਡੀਆਂ ਜਾਇਦਾਦਾਂ ਦੇ ਮਾਲਕ ਬਣ ਬੈਠੇ। ਉਹੀ ਗ਼ਦਾਰ ਲੋਕ ਅਜ਼ਾਦੀ ਉਪਰੰਤ ਆਪਣੀਆਂ ਸ਼ਾਤਰ ਚਾਲਾਂ ਅਤੇ ਧਨ ਦੁਆਰਾ ਵੱਡੇ ਸਰਕਾਰੀ ਅਫਸਰ ਅਤੇ ਰਾਜ ਨੇਤਾ ਬਣ ਬੈਠੇ। ਬੱਬਰ-ਅਕਾਲੀਆਂ ਦੀਆਂ

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਗਤੀਵਿਧੀਆਂ ਐਸੀਆਂ ਸਨ ਕਿ ਫਿਰੰਗੀ ਦਾ ਪ੍ਰਸਾਸ਼ਨ ਕੰਬਣ ਲੱਗ ਪਿਆ ਸੀ ਅਤੇ ਫਿਰੰਗੀ ਦੇ ਰਾਜ-ਮਹੱਲ ਦੇ ਸਤੰਭ ਡਿੱਗਣ ਲੱਗ ਪਏ ਸਨ। ਅੰਗਰੇਜ਼ ਪ੍ਰਸ਼ਾਸਨ ਪੂਰੀ ਤਰ੍ਹਾਂ ਭੈ-ਭੀਤ ਹੋ ਗਿਆ ਸੀ। ਅੰਗਰੇਜ਼ੀ ਸਰਕਾਰ ਬੱਬਰਾਂ ਤੋਂ ਇਤਨੀ ਭੈ-ਭੀਤ ਹੋਈ-ਹੋਈ ਸੀ ਕਿ ਸਰਕਾਰ ਨੇ ਬੱਬਰਾਂ ਦੇ ਪ੍ਰਭਾਵ ਹੇਠਲੇ ਅਨੇਕਾਂ ਪਿੰਡਾਂ ਵਿਚ ਵਿਸੇਸ਼ ਪੁਲਿਸ ਚੌਕੀਆਂ ਸਥਾਪਿਤ ਕਰ ਦਿੱਤੀਆਂ। ਫੌਜ ਅਤੇ ਘੋੜ-ਸਵਾਰ ਪੁਲਿਸ ਦੀ ਸਾਂਝੀ ਗਸ਼ਤ ਤੇਜ ਕਰ ਦਿੱਤੀ ਗਈ। ਮਹੀਨਾ ਅਪ੍ਰੈਲ, ੧੯੨੩ ਈ. ਵਿਚ ਸਰਕਾਰ ਨੇ ਬੱਬਰ ਅਕਾਲੀ ਜਥੇ ਨੂੰ ਗ਼ੈਰ-ਕਾਨੂੰਨੀ ਜਥੇਬੰਦੀ ਕਰਾਰ ਦੇ ਦਿੱਤਾ। ਜ਼ਿਲ੍ਹਾ ਜਲੰਧਰ ਦੇ ਦੌਲਤਪੁਰ, ਪੰਡੋਰੀ ਨਿੱਝਰਾਂ, ਹਰੀਪੁਰ, ਘੜਿਆਲ, ਕੰਧੋਲਾ, ਰਕੜ ਅਤੇ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਬੁਲੋਵਾਲ, ਚਾਹਲਪੁਰ, ਮੋਰਾਂਵਾਲੀ, ਜਸੋਵਾਲ, ਕੋਟ ਫਤੂਹੀ, ਮੋਇਲਾ, ਮੰਨਣਹਾਣਾ, ਸਰਹਾਲਾ ਖੁਰਦ ਅਤੇ ਰੁੜਕੀ ਖਾਸ ਆਦਿ ਪਿੰਡ ਵਿਸ਼ੇਸ਼ ਸਨ। ਅੰਗਰੇਜ਼ ਨੇ ਇਸ ਲਹਿਰ ਨੂੰ ਦਬਾਉਣ ਲਈ ਪੂਰੀ ਸ਼ਕਤੀ ਝੋਕ ਦਿੱਤੀ ਅਤੇ ਜਬਰ-ਜ਼ੁਲਮ ਦੀ ਹਨੇਰੀ ਝੁਲਾ ਦਿੱਤੀ। ਇਹ ਲਹਿਰ ਬਹੁਤਾ ਕਰ ਕੇ ਦੁਆਬੇ ਦੀ ਧਰਤੀ ਤਕ ਹੀ ਸੀਮਤ ਰਹੀ ਪਰੰਤੂ ਮਾਲਵੇ ਅਤੇ ਮਾਝੇ ਦੀ ਧਰਤੀ ਉੱਤੇ ਘੱਟ ਹੀ ਫੈਲ ਸਕੀ। ਮਾਝੇ ਅਤੇ ਮਾਲਵੇ ਦੀ ਧਰਤੀ ਉੱਤੇ ਸਿੰਘਾਂ ਵੱਲੋਂ ਸ਼ਾਂਤਮਈ ਸੰਘਰਸ਼ ਜਾਰੀ ਸੀ ਅਤੇ ਉਹ ਇਸ ਹਥਿਆਰਬੰਦ ਸੰਘਰਸ਼ ਵਿਚ ਸ਼ਾਮਲ ਨਹੀਂ ਸਨ ਹੋਏ। ਪਰੰਤੂ ਇਸ ਲਹਿਰ ਨੇ ਨਿਸਚੇ ਹੀ ਖ਼ਾਲਸਾ ਪੰਥ ਅਤੇ ਪੰਜਾਬੀਆਂ ਦੇ ਹੌਂਸਲੇ ਬੁਲੰਦ ਕਰ ਦਿੱਤੇ। ਅੰਗਰੇਜ਼ ਸ਼ਕਤੀ ਦੇ ਮਜ਼ਬੂਤ ਸਤੰਭਾਂ ਨੂੰ ਡੋਲਣ ਲਾ ਦਿੱਤਾ ਅਤੇ ਗੋਰੀ ਸਰਕਾਰ ਦੀਆਂ ਜੜ੍ਹਾਂ ਖੋਖਲੀਆਂ ਕਰ ਦਿੱਤੀਆਂ ਅਤੇ ਇਸ ਤਰ੍ਹਾਂ ਅਜ਼ਾਦੀ ਦਾ ਦਿਨ ਹੋਰ ਨੇੜੇ ਲਿਆਂਦਾ। ਇਹੋ ਹੀ ਇਸ ਲਹਿਰ ਦੀ ਵਡਮੁੱਲੀ ਸਫਲਤਾ ਸੀ।

ਬੱਬਰ ਅਕਾਲੀ ਲਹਿਰ ਦੇ ਮੁੱਢਲੇ ਅਸੂਲ ਪੂਰਨ ਤੌਰ ਉੱਤੇ ਸਿੱਖੀ ਦੇ ਅਸੂਲਾਂ ਉੱਤੇ ਹੀ ਆਧਾਰਿਤ ਸਨ। ਤਕਰੀਬਨ ਸਾਰੇ ਹੀ ਬੱਬਰ ਅਕਾਲੀ ਪੜ੍ਹੇ-ਲਿਖੇ, ਅੰਮ੍ਰਿਤਧਾਰੀ ਅਤੇ ੨੫ ਤੋਂ ੪੫ ਸਾਲ ਦੀ ਉਮਰ ਦੇ ਦਰਮਿਆਨ ਦੇ ਸਨ। ਇਨ੍ਹਾਂ ਦੇ ਅਸੂਲ ਧੀ-ਭੈਣ ਦਾ ਸਤਿਕਾਰ ਕਰਨਾ, ਗਰੀਬ ਅਨਾਥ ਦੀ ਰੱਖਿਆ, ਜਬਰ-ਜ਼ੁਲਮ ਦਾ ਵਿਰੋਧ, ਊਚ-ਨੀਚ ਅਤੇ ਜਾਤ-ਪਾਤ ਦਾ ਸਖਤ ਖੰਡਨ, ਲੁੱਟ-ਖਸੁੱਟ ਦਾ ਮੁਕੰਮਲ ਵਿਰੋਧ, ਆਪਣੇ ਸਾਥੀਆਂ ਦਾ ਵਿਰੋਧ ਨਾ ਕਰਨਾ, ਗੁਰ-ਮਰਿਆਦਾ ਅਨੁਸਾਰ ਪੱਕੇ ਨਿਤਨੇਮੀ ਬਣਨਾ, ਲੋੜਵੰਦਾਂ ਦੀ ਮਦਦ ਕਰਨਾ, ਦੇਸ਼ ਦੀ ਅਜ਼ਾਦੀ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦੇਣਾ ਅਤੇ ਫਿਰੰਗੀ ਦੀ ਈਨ ਨਾ ਮੰਨਣਾ ਅਤੇ ਜਥੇਬੰਦੀ ਦੇ ਹਰ ਹੁਕਮ ਅਤੇ ਨੀਤੀ-ਪ੍ਰੋਗਰਾਮਾਂ ਪ੍ਰਤੀ ਪੂਰੀ ਪ੍ਰਤੀਬੱਧਤਾ ਆਦਿ ਸਨ ਅਤੇ ਨਿਸ਼ਾਨਾ ਬੜਾ ਸਪੱਸ਼ਟ ਸੀ "ਫਿਰੰਗੀ ਦੇ ਰਾਜ ਨੂੰ ਮੁਕੰਮਲ ਰੂਪ ਵਿਚ ਸਮਾਪਤ ਕਰਨਾ ਅਤੇ ਦੇਸ਼ ਨੂੰ ਅਜ਼ਾਦ ਕਰਾਉਣਾ ਅਤੇ ਨਿਸ਼ਾਨੇ ਦੀ ਪ੍ਰਾਪਤੀ ਦੇ ਰਸਤੇ ਦਾ ਰੋੜਾ ਬਣਨ ਵਾਲੇ ਟੋਡੀਆਂ ਅਤੇ ਮੁਖਬਰਾਂ ਦਾ ਸਫਾਇਆ ਕਰਨਾ। ਨਿਰਸੰਦੇਹ ਕੁਰਬਾਨੀ ਕੇਵਲ ਉੱਚੇ-ਸੁੱਚੇ ਆਚਰਨ ਅਤੇ ਨਿਸ਼ਕਾਮ ਭਾਵਨਾ ਵਾਲਾ ਮਨੁੱਖ ਹੀ ਦੇ ਸਕਦਾ ਹੈ।

ਇਹ ਸਾਰੇ ਹੀ ਬੱਬਰ ਅਕਾਲੀ ਇਨ੍ਹਾਂ ਮਹਾਨ ਗੁਣਾਂ ਦੇ ਧਾਰਨੀ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਦਰਸਾਏ ਮਾਰਗ ਅਨੁਸਾਰ ਬੱਬਰਾਂ ਨੇ ਦੇਸ਼-ਵਾਸੀਆਂ ਅੰਦਰ ਦੇਸ਼-ਭਗਤੀ ਦੀ ਭਾਵਨਾ ਅਤੇ ਅਜ਼ਾਦੀ ਦੀ ਲੋਚਾ ਪੈਦਾ ਕਰਨ ਅਤੇ ਉਨ੍ਹਾਂ ਅੰਦਰ ਮੱਠੇ ਪਏ ਦੇਸ਼-ਭਗਤੀ ਦੇ ਜੋਸ਼-ਜਜ਼ਬੇ ਨੂੰ ਪ੍ਰਚੰਡ ਕਰਨ ਹਿਤ ਪਿੰਡਾਂ ਵਿਚ ਲੋਕ-ਇਕੱਠਾਂ ਸਾਹਮਣੇ ਆਪਣੇ ਵਿਚਾਰਾਂ ਨੂੰ ਪ੍ਰਗਟ ਕਰਨਾ ਸ਼ੁਰੂ ਕੀਤਾ, ਜਿਸ ਕਾਰਜ ਲਈ ਦਿਹਾਤੀ ਕਾਨਫਰੰਸਾਂ ਦਾ ਸਿਲਸਲਾ ਸ਼ੁਰੂ ਕੀਤਾ ਅਤੇ ਨਿਰੋਲ ਪੰਜਾਬੀ ਮਾਧਿਅਮ ਰਾਹੀਂ ਸਰਲ ਭਾਸ਼ਾ ਵਿਚ 'ਬੱਬਰ ਅਕਾਲੀ ਦੁਆਬਾ ਅਖਬਾਰ' ਦੁਆਰਾ ਲੋਕਾਂ ਨੂੰ ਜਾਗਰੂਕ ਕਰਨ ਲਈ ਉੱਦਮ-ਉਪਰਾਲਾ ਕੀਤਾ। ਕਾਨਫਰੰਸਾਂ ਨੂੰ ਸੰਬੋਧਨ ਕਰਨ ਦਾ ਕਾਰਜ ਗੁਰਬਾਣੀ ਵਿਚ ਪਰਪੱਕ ਇਨਕਲਾਬੀ ਇਤਿਹਾਸ ਵਿਚ ਪ੍ਰੌੜ ਅਤੇ ਉੱਚੇ-ਸੁੱਚੇ ਆਚਰਨ ਵਾਲੇ ਕਮਾਲ ਦੇ ਬੁਲਾਰੇ, ਸਿੱਖ ਸਿਧਾਂਤਾਂ ਅਤੇ ਗੁਰ-ਇਤਿਹਾਸ ਅਤੇ ਸਿੱਖ ਇਤਿਹਾਸ ਦੀ ਸੋਝੀ ਰੱਖਣ ਵਾਲੇ ਮਾਸਟਰ ਮੋਤਾ ਸਿੰਘ ਪਤਾਰਾ, ਬਾਬੂ ਸੰਤਾ ਸਿੰਘ ਹਰਿਓਂ ਖੁਰਦ, ਬੱਬਰ ਕਰਮ ਸਿੰਘ ਦੌਲਤਪੁਰ, ਬੱਬਰ ਕਿਸ਼ਨ ਸਿੰਘ ਗੜਗੱਜ, ਬੱਬਰ ਧੰਨਾ ਸਿੰਘ ਬਹਿਬਲਪੁਰ, ਬੱਬਰ ਕਰਮ ਸਿੰਘ ਝਿੰਗੜ, ਸ. ਰਤਨ ਸਿੰਘ ਰਕੜ, ਬੱਬਰ ਹਰਬੰਸ ਸਿੰਘ ਸਰਹਾਲਾ, ਬੱਬਰ ਉਦੇ ਸਿੰਘ ਰਾਮਗੜ੍ਹ ਝੁੰਗੀਆਂ, ਬੱਬਰ ਦਲੀਪ ਸਿੰਘ ਧਾਮੀਆਂ, ਬੱਬਰ ਧਰਮ ਸਿੰਘ ਹਿਆਤਪੁਰ ਅਤੇ ਬੱਬਰ ਨੰਦ ਸਿੰਘ ਘੜਿਆਲ ਆਦਿ ਖੁਲ੍ਹੇਆਮ ਪਿੰਡਾਂ ਵਿਚ ਕਾਨਫਰੰਸਾਂ ਕਰ ਕੇ ਵਿਚਾਰਾਂ ਅਤੇ ਇਤਿਹਾਸ ਦੀ ਅਲੌਕਿਕ ਪੇਸ਼ਕਾਰੀ ਨਾਲ ਲੋਕਾਂ ਨੂੰ ਕੀਲ ਦਿੰਦੇ ਸਨ ਅਤੇ ਲੋਕਾਂ ਅੰਦਰ ਸੁੱਤੀ ਅਣਖ ਅਤੇ ਗੈਰਤ ਨੂੰ ਜਗਾਉਂਦੇ ਸਨ। ੧੯੨੯ ਈ. ਨੂੰ ਜੇਲ੍ਹ ਤੋਂ ਬਰੀ ਹੋ ਕੇ ਆਇਆ ਸੰਧਰਾਂ ਦਾ ਸ. ਸਾਧੂ ਸਿੰਘ ਵੀ ਬੱਬਰਾਂ ਨਾਲ ਸ਼ਾਮਲ ਹੋ ਗਿਆ ਅਤੇ ਰੰਧਾਵਾ ਮਸੰਦਾਂ ਦੇ ਸ. ਲਾਭ ਸਿੰਘ ਪੁੱਤਰ ਸ. ਗੁਜਰ ਸਿੰਘ ਅਤੇ ਸ. ਭਾਨ ਸਿੰਘ ਪੁੱਤਰ ਸ. ਹੁਕਮ ਸਿੰਘ ਰੰਧਾਵਾ ਵੀ ਉਸ ਦੇ ਨਾਲ ਰਲ ਗਏ। ਇਨ੍ਹਾਂ ਨੇ ਵੀ ਅਜ਼ਾਦੀ ਦੇ ਸੰਘਰਸ਼ ਵਿਚ ਪੂਰਾ ਯੋਗਦਾਨ ਪਾਇਆ ਅਤੇ ਝੋਲੀਚੁੱਕਾਂ ਨੂੰ ਵੀ ਗੱਡੀ ਚੜ੍ਹਾਇਆ, ਸ. ਸੋਹਨ ਸਿੰਘ ਪੁੱਤਰ ਸ. ਜਵਾਹਰ ਸਿੰਘ ਨਾਮਧਾਰੀ ਜੋ ਰੰਧਾਵਾ ਮਸੰਦਾਂ ਦੇ ਗੁਰਦੁਆਰੇ ਦਾ ਗ੍ਰੰਥੀ ਸੀ ਉਸ ਨੇ ਮੁਖਬਰੀ ਕਰ ਕੇ ਬੱਬਰ ਸਾਧੂ ਸਿੰਘ, ਸ. ਲਾਭ ਸਿੰਘ ਅਤੇ ਸ. ਭਾਨ ਸਿੰਘ ਨੂੰ ੦੬ ਜਨਵਰੀ, ੧੯੩੦ ਨੂੰ ਗ੍ਰਿਫਤਾਰ ਕਰਵਾ ਦਿੱਤਾ। ਇਨ੍ਹਾਂ ਤਿੰਨਾਂ ਨੂੰ ੧੬ ਮਈ, ੧੯੩੧ ਨੂੰ ਫਾਂਸੀ ਦੇ ਦਿੱਤੀ ਗਈ।

ਬੱਬਰਾਂ ਦੀਆਂ ਗਤੀਵਿਧੀਆਂ ਤੋਂ ਪ੍ਰੇਸ਼ਾਨ ਹੋਏ ਪ੍ਰਸ਼ਾਸਨ ਨੇ ਹੋਰ ਸਖਤੀ ਅਰੰਭ ਦਿੱਤੀ ਅਤੇ ਉਨ੍ਹਾਂ ਨੇ ਮੁਖਬਰਾਂ ਅਤੇ ਜਾਸੂਸਾਂ ਨੂੰ ਵੱਡੇ-ਵੱਡੇ ਇਨਾਮ ਦੇ ਕੇ ਉਨ੍ਹਾਂ ਤੋਂ ਦੇਸ਼-ਧਰੋਹੀ ਅਤੇ ਭਰਾ-ਮਾਰੂ ਦਾ ਕੰਮ ਲਿਆ। ਸਰ ਈ. ਡੀ. ਮੈਨ. ਲੈਗਨ ਗਵਰਨਰ ਪੰਜਾਬ ਨੇ ਸੀ. ਡਬਲਯੂ ਜੱਕਬ ਡਿਪਟੀ ਕਮਿਸ਼ਨਰ ਨੂੰ ਸਖਤ ਹੁਕਮ ਦਿੱਤੇ। ਫਿਰੰਗੀ ਦੀ ਵਿਸ਼ਵ ਪ੍ਰਸਿੱਧ "ਪਾੜੋ ਅਤੇ ਰਾਜ ਕਰੋ" ਦੀ ਕੂਟਨੀਤੀ ਉੱਤੇ ਅਮਲ ਕਰਦਿਆਂ ਪ੍ਰਸਾਸ਼ਨ ਨੇ ਬੱਬਰਾਂ ਵਿੱਚੋਂ ਹੀ ਭਾਰੀ ਇਨਾਮ ਦੇ ਕੇ ਬੱਬਰ ਅਨੂਪ

ਸਿੰਘ ਨੂੰ ਖਰੀਦ ਲਿਆ ਜਿਸ ਨੇ ਸੁਪਰਡੈਂਟ ਪੁਲਿਸ ਮਿਸਟਰ ਸਮਿਥ ਪਾਸ ਮੁਖਬਰੀ ਕਰ ਕੇ ਮਹੀਨਾ ਸਤੰਬਰ, ੧੯੨੩ ਨੂੰ ਨਿਹੱਥੇ ਚਾਰ ਮੋਹਰੀ ਬੱਬਰਾਂ- ਜਥੇਦਾਰ ਕਰਮ ਸਿੰਘ ਦੌਲਤਪੁਰ, ਬੱਬਰ ਉਦੇ ਸਿੰਘ ਰਾਮਗੜ੍ਹ ਝੁੰਗੀਆਂ, ਬੱਬਰ ਬਿਸ਼ਨ ਸਿੰਘ ਪਿੰਡ ਮਾਂਗਟ ਅਤੇ ਬੱਬਰ ਮਹਿੰਦਰ ਸਿੰਘ ਪਿੰਡ ਪੰਡੋਰੀ ਗੰਗਾ ਸਿੰਘ ਨੂੰ ਪੁਲਿਸ ਵਾਲਿਆਂ ਤੋਂ ਘੇਰਾ ਪਵਾ ਦਿੱਤਾ। ਨਿਹੱਥੇ ਹੋਣ ਦੇ ਬਾਵਜੂਦ ਚਾਰੇ ਬੱਬਰ ਜਾਨਾਂ ਹੂਲ ਕੇ ਬੜੀ ਦਲੇਰੀ ਨਾਲ ਪੁਲਿਸ ਵਿਰੁੱਧ ਜੂਝੇ ਅਤੇ ਅੰਤ ਸ਼ਹੀਦ ਹੋ ਗਏ। ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਪਿੰਡ ਬਬੇਲੀ ਵਿਖੇ ਇਕ ਯਾਦਗਾਰੀ ਗੇਟ ਬਣਾਇਆ ਹੋਇਆ ਹੈ। ਇਸੇ ਤਰ੍ਹਾਂ ਗ਼ੱਦਾਰ ਜਵਾਲਾ ਸਿੰਘ ਸਿਆਣ ਦੀ ਮੁਖਬਰੀ ਕਾਰਨ ੨੫ ਅਕਤੂਬਰ, ੧੯੨੩ ਨੂੰ ਮੰਨਣਹਾਣਾ ਵਿਖੇ ਬੱਬਰ ਧੰਨਾ ਸਿੰਘ ਬਹਿਬਲਪੁਰ, ਬੱਬਰ ਬੰਤਾ ਸਿੰਘ ਧਾਮੀਆਂ ਕਲਾਂ ਵੀ ਪੁਲਿਸ ਮੁਕਾਬਲੇ ਦੌਰਾਨ ਸ਼ਹੀਦੀਆਂ ਪਾ ਗਏ।

ਵਰਣਨਯੋਗ ਹੈ ਕਿ ਗ੍ਰਿਫਤਾਰੀ ਉਪਰੰਤ ਸੁਪਰਡੈਂਟ ਪੁਲਿਸ ਮਿਸਟਰ ਹੋਰਟਨ ਨੇ ਬੱਬਰ ਧੰਨਾ ਸਿੰਘ ਬਹਿਬਲਪੁਰ ਨੂੰ ਵੰਗਾਰਦਿਆਂ ਕਿਹਾ, "ਧੰਨਾ ਸਿੰਘ ਤੁਮ ਬੋਲਤਾ ਥਾ ਕਿ ਜੀਤੇ ਜੀ ਬੱਬਰ ਧੰਨਾ ਸਿੰਘ ਕੋ ਕੋਈ ਨਹੀਂ ਪਕੜ ਸਕਤਾ। ਅਬ ਕੈਸਾ ਹਾਲ ਹੈ? ਤੁਮ ਜੀਤੇ ਭੀ ਹੋ ਔਰ ਗ੍ਰਿਫਤਾਰ ਭੀ ਹੋ।" ਇਹ ਤਾਹਨਾ ਮਾਰ ਕੇ ਮਿਸਟਰ ਹੋਰਟਨ ਖਿੜ-ਖਿੜਾ ਕੇ ਹੱਸ ਪਿਆ। ਬੱਬਰ ਧੰਨਾ ਸਿੰਘ "ਗੁਰੂ ਕਾ ਸਿੱਖ" ਸਿੰਘ-ਸ਼ੇਰ ਸੀ। ਉਸ ਨੇ ਗਰਜਵੀਂ ਅਵਾਜ਼ ਵਿਚ "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।" ਦਾ ਜੈਕਾਰਾ ਛੱਡਿਆ ਅਤੇ ਇੱਕੋ ਝਟਕੇ ਨਾਲ ਹੱਥਕੜੀ ਤੋੜ ਕੇ ਵਗਾਹ ਮਾਰੀ ਅਤੇ ਲੱਕ ਨਾਲ ਬੰਨ੍ਹੇ ਹੋਏ ਬੰਬ ਨੂੰ ਦਾਗ ਕੇ ਸੁਪਰਡੈਂਟ ਪੁਲਿਸ ਅਤੇ ਉਸ ਦੇ ੧੧ ਸਾਥੀ ਪੁਲਸੀਆਂ ਨੂੰ ਬੋਟੀ-ਬੋਟੀ ਕਰ ਦਿੱਤਾ ਅਤੇ ਇਸੇ ਦੌਰਾਨ ਉਹ ਖੁਦ ਵੀ ਸ਼ਹੀਦ ਹੋ ਗਏ।

ਇਕ ਹੋਰ ਘਟਨਾ ਦੌਰਾਨ ਬਾਬੂ ਸੰਤਾ ਸਿੰਘ ਛੋਟੀ ਹਰਿਓਂ ਨੇ ਸਰਕਾਰ ਦੇ ਝੋਲੀਚੁੱਕ ਅਤੇ ਖਾਲਸਾ ਪੰਥ ਦੇ ਗ਼ੱਦਾਰ ਜ਼ੈਲਦਾਰ ਬਿਸ਼ਨ ਸਿੰਘ ਜੋ ਕਿ ਬਾਬੂ ਸੰਤਾ ਸਿੰਘ ਨਾਲੋਂ ਕੱਦ-ਕਾਠ ਅਤੇ ਤਾਕਤ ਵਿਚ ਦੁੱਗਣਾ ਸੀ, ਨੂੰ ਕਪੂਰਥਲਾ ਦੇ ਮਹਾਰਾਜੇ ਦੀ ਲੜਕੀ ਦੀ ਸ਼ਾਦੀ ਤੋਂ ਪਰਤਦਿਆਂ ਰਸਤੇ ਵਿਚ ਘੇਰ ਕੇ ਹੁਸ਼ਿਆਰ ਹੋਣ ਲਈ ਵੰਗਾਰਿਆ ਅਤੇ ਇੱਕੋ ਵਾਰ ਨਾਲ ਨਰਕਾਂ ਦੀ ਗੱਡੀ ਚੜ੍ਹਾ ਦਿੱਤਾ।

ਇਕ ਹੋਰ ਘਟਨਾ ਵਿਚ ਮੁਖਬਰੀ ਦੇ ਆਧਾਰ ਉੱਤੇ ਪੁਲਿਸ ਅਤੇ ਫੌਜ ਦੀ ਸਾਂਝੀ ਭਾਰੀ ਫੋਰਸ ਨੇ ਪਿੰਡ ਮੰਡੇਰ ਵਿਖੇ ਬੱਬਰ ਵਰਿਆਮ ਸਿੰਘ ਧੁੱਗਾ, ਬੱਬਰ ਜੁਆਲਾ ਸਿੰਘ ਫਤੇਹਪੁਰ ਕੋਠੀ ਅਤੇ ਬੱਬਰ ਬੰਤਾ ਸਿੰਘ ਧਾਮੀਆਂ ਨੂੰ ਘੇਰ ਲਿਆ। ਸਖਤ ਮੁਕਾਬਲਾ ਹੋਇਆ। ਜਦੋਂ ਪੁਲਿਸ ਬੱਬਰਾਂ ਦਾ ਨੁਕਸਾਨ ਕਰਨ ਤੋਂ ਬੇਵੱਸ ਹੋ ਗਈ ਤਾਂ ਉਸ ਫਿਰੰਗੀ ਦੀ ਸਾਂਝੀ ਸੁਰੱਖਿਆ ਟੁੱਕੜੀ ਨੇ ਉਸ ਮਕਾਨ ਨੂੰ ਹੀ ਅਗਨ ਭੇਟ ਕਰ ਦਿੱਤਾ ਜਿਸ ਕਾਰਨ ਬੱਬਰ ਜੁਆਲਾ ਸਿੰਘ ਅਤੇ ਬੱਬਰ ਬੰਤਾ ਸਿੰਘ ਧਾਮੀਆਂ ਸ਼ਹੀਦ ਹੋ ਗਏ ਪਰੰਤੂ ਬੱਬਰ ਵਰਿਆਮ ਸਿੰਘ ਧੁੱਮਾ ਬਚ ਨਿਕਲੇ ਜੋ ਅਜ਼ਾਦੀ ਦੇ ਸੰਘਰਸ਼ ਵਿਚ ਜੂਝਦਿਆਂ ਤਿੰਨ ਮਹੀਨੇ ਬਾਅਦ ਪੁਲਿਸ ਨਾਲ ਹੋਏ ਇਕ ਹੋਰ ਲੰਬੇ

ਮੁਕਾਬਲੇ ਦੌਰਾਨ ਸ਼ਹੀਦ ਹੋ ਗਏ।

੨੭ ਫਰਵਰੀ, ੧੯੨੬ ਨੂੰ ਸਰਕਾਰ ਅੰਗਰੇਜ਼ੀ ਨੇ ਬੱਬਰ ਨੰਦ ਸਿੰਘ ਘੜਿਆਲ, ਬੱਬਰ ਬਾਬੂ ਸੰਤਾ ਸਿੰਘ ਛੋਟੀ ਹਰਿਓਂ ਅਤੇ ਬੱਬਰ ਦਲੀਪ ਸਿੰਘ ਧਾਮੀਆਂ ਅਤੇ ਬੱਬਰ ਧਰਮ ਸਿੰਘ ਹਿਆਤਪੁਰ ਨੂੰ ਕੇਂਦਰੀ ਜੇਲ੍ਹ ਵਿਚ ਫਾਂਸੀ ਦੇ ਤਖ਼ਤੇ ਉੱਤੇ ਲਟਕਾ ਦਿੱਤਾ। ਬੱਬਰ ਅਕਾਲੀ ਲਹਿਰ ਦੌਰਾਨ ਅਜਿਹੀਆਂ ਅਨੇਕਾਂ ਹੀ ਘਟਨਾਵਾਂ ਹੋਈਆਂ। ਇਕ ਦਰਜਨ ਤੋਂ ਵੱਧ ਬੱਬਰਾਂ ਨੂੰ ਫਾਂਸੀ ਦਿੱਤੀ ਗਈ।

iek hor Gtnwivc 12 jUn, 1932 ƒ vI iek Zdwr dI mKbrI kwrn bbr rqn isMG rkV ƒ aus dy Gr ivc hI pulis nyGyrwpwiel Awl keIcwrwnWcI idAWvKkypuils nymkwn ƒ hI Ag lgwidqI prMUbbr rqn isMG rkV nykDIpwV kybwhr Awkyiekly nypuils nwl mukwblI wklqwAqyShIdI dwjwmpI il Aw[

60 qoNvD bbr Wf AMmynw dI jylHivc kYd kr idqwigAwAqy 100 qoNvD ƒ vK-vK simAWdI sKq kYd swkyjylHivc bMdkr idqw[ bbr qoNmKbr bxyAnpU isMG ƒ ibl yl wax krkyigAwnI guidq isMG ƒ 19 meI, 1939 ƒ kyNdrI jylHmuqwn ivKyPwhyI w idqwigAw[ aus dynwl vwl wswQI bbr krqwr isMG kwPI smWBgOw irhwAqysMwr pur dyqyjwisMG nyienwn dyI wl c kr kyaus ƒ igRqwr krvwidqwAqybbr krqwr isMG ƒ vI 10 Agsq, 1939 ƒ PWsI auqyI tkwieAwigAw[ auNHdI Xwd ivc nkdr-jI Dr rob auqyXwdgwrI gyt bxwieAwigAw[ ijs kr kyjI Dr dAwb, kul igxqI dytobIAWf Cf kypUI qrHbbr Wdwhmwieql bx igAwAqy ieh iKqwqkrIbn 18-19 mhInyAMgrz dwnhINsgNbbr WdyhI qihq irhwAqyienHgBIr hwl wqWdI crcwbrqwnvI pwrI ImK ivc vI heI[ nvWSihr dyI wgydyipM dOqpur Aqyj I Dr-hiuSAwr pur rob auqysiQq ipMKudpur ivc ienHbbr Whyzmndw (UNDER-GROUND) ਦਫ਼ਤਰ ਵੀ ਬਣਾਏ ਹੋਏ ਸਨ ਜਿਨ੍ਹਾਂ ਦੀਆਂ ਨਿਸ਼ਾਨੀਆਂ ਅੱਜ ਵੀ ਇਨ੍ਹਾਂ ਪਿੰਡਾਂ ਵਿਚ ਮੌਜੂਦ ਹਨ। ਬੱਬਰਾਂ ਦੀ ਫਿਰੰਗੀ ਦੇ ਪ੍ਰਸ਼ਾਸਨ ਵਿਚ ਇਤਨੀ ਦਹਿਸ਼ਤ ਸੀ ਕਿ ਕਈ-ਕਈ ਦਿਨ ਪਹਿਲਾਂ ਢੰਢੋਰਾ ਫਿਰਾ ਕੇ-ਤਰੀਖਾਂ ਨਿਯਤ ਕਰ ਕੇ ਇਹ ਬੱਬਰ ਪਿੰਡਾਂ ਵਿਚ ਵੱਡੀਆਂ ਕਾਨਫਰੰਸਾਂ ਕਰਦੇ ਸਨ ਪਰੰਤੂ ਕਿਸੇ ਸਰਕਾਰੀ ਅਧਿਕਾਰੀ ਜਾਂ ਪੁਲਿਸ ਪ੍ਰਸਾਸ਼ਨ ਦੀ ਉਨ੍ਹਾਂ ਨੂੰ ਪਕੜਨ ਦੀ ਜੁਰਅਤ ਨਹੀਂ ਸੀ ਪੈਂਦੀ। ਜਿਤਨੇ ਵੀ ਬੱਬਰ ਸ਼ਹੀਦ ਹੋਏ ਉਹ ਮੁਖਬਰਾਂ ਵੱਲੋਂ ਕੀਤੀ ਗਈ ਮੁਖਬਰੀ ਦੇ ਕਾਰਨ ਹੀ ਧੋਖੇ ਨਾਲ ਸ਼ਹੀਦ ਕੀਤੇ ਗਏ। ਆਹਮੋ-ਸਾਹਮਣੇ ਤਾਂ ਪੁਲਿਸ

ਨਿਹੱਥੇ ਬੱਬਰਾਂ ਦਾ ਮੁਕਾਬਲਾ ਕਰਨੋਂ ਵੀ ਡਰਦੀ ਸੀ। ਭਗਤ ਕਬੀਰ ਜੀ ਦੇ ਦੋਹਰੇ ਇਨ੍ਹਾਂ ਦੇ ਬੁੱਲ੍ਹਾਂ ਉੱਤੇ ਹਮੇਸ਼ਾਂ ਹੀ ਰਹਿੰਦੇ ਸਨ:

*-ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*
*-ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥* *(ਪੰਨਾ ੧੩੬੫)*

ਬੱਬਰ ਅਕਾਲੀ ਲਹਿਰ ਦੌਰਾਨ ਅਨੇਕਾਂ ਸਿੰਘਾਂ ਦੀਆਂ ਸ਼ਹੀਦੀਆਂ ਹੋਈਆਂ। ਕੁਝ ਬੱਬਰ ਅਕਾਲੀ ਯੋਧੇ ਫੌਜ, ਘੋੜ-ਸਵਾਰ ਪੁਲਿਸ ਅਤੇ ਪੈਦਲ ਪੁਲਿਸ ਨਾਲ ਆਹਮੋ-ਸਾਹਮਣੇ ਮੁਕਾਬਲਿਆਂ ਵਿਚ ਸ਼ਹੀਦ ਹੋਏ। ਕੁਝ ਮੁਖਬਰੀਆਂ ਕਾਰਨ ਸੁੱਤੇ-ਨਿਹੱਥੇ ਗ੍ਰਿਫਤਾਰ ਕੀਤੇ ਜਾਣ ਮਗਰੋਂ ਆਪਣੇ ਲੱਕਾਂ ਨਾਲ ਬੰਨੇ ਬੰਬਾਂ ਨੂੰ ਚਲਾ ਕੇ ਕਈ-ਕਈ ਦੁਸ਼ਮਣਾਂ ਨੂੰ ਮਾਰ ਕੇ ਖੁਦ ਵੀ ਸ਼ਹੀਦ ਹੋ ਗਏ ਅਤੇ ਤਕਰੀਬਨ ੧੪੩ ਬੱਬਰਾਂ ਉੱਤੇ ਲਾਹੌਰ ਦੇ ਸੈਸ਼ਨ-ਜੱਜ ਦੀ ਕਚਿਹਰੀ ਵਿਚ ਵੱਖ-ਵੱਖ ਤਿੰਨ ਕੇਸਾਂ ਵਿਚ ਫਾਂਸੀ ਦੀ ਸਜ਼ਾ ਹੋਣ ਕਾਰਨ ਫਾਂਸੀ ਉੱਤੇ ਚੜ੍ਹਦਿਆਂ ਹੋਇਆਂ ਦੇਸ਼-ਭਗਤੀ ਅਤੇ ਸ਼ਹੀਦੀ ਦੀ ਭਾਵਨਾ, ਸਿਦਕਦਿਲੀ ਅਤੇ ਦ੍ਰਿੜ੍ਹਤਾ ਨਾਲ ਸ਼ਹੀਦ ਹੋ ਗਏ। ਲਾਹੌਰ ਦੇ ਐਡੀਸ਼ਨਲ ਸੈਸ਼ਨ ਜੱਜ ਜੇ.ਕੇ.ਐਮ.ਟੱਪ ਅਤੇ ਐਸ.ਐਸ. ਹੈਰੀਸ਼ਨ ਵੱਲੋਂ ਕੇਂਦਰੀ ਜੇਲ੍ਹ ਲਾਹੌਰ ਵਿਖੇ ਹੀ ਮੁਕੱਦਮਿਆਂ ਦੀ ਸੁਣਵਾਈ ੧੫ ਅਗਸਤ, ੧੯੨੩ ਨੂੰ ਸ਼ੁਰੂ ਕੀਤੀ ਗਈ ਅਤੇ ਇਨ੍ਹਾਂ ਅਦਾਲਤਾਂ ਵੱਲੋਂ (੧) ਪਹਿਲਾ ਬੱਬਰ ਅਕਾਲੀ ਸਾਜ਼ਿਸ਼ ਕੇਸ ੨੩ ਮਾਰਚ, ੧੯੨੧ ਤੋਂ ੨੧ ਮਈ, ੧੯੨੧ (੨) ਦੂਜਾ ਬੱਬਰ ਅਕਾਲੀ ਸਾਜ਼ਿਸ਼ ਕੇਸ ੧੯੨੪ ਅਤੇ (੩) ਤੀਜਾ ਬੱਬਰ ਅਕਾਲੀ ਸਾਜ਼ਿਸ਼ ਕੇਸ ੧੯੨੫,ਕੇਸ ਚਲਾਏ ਗਏ, ਜਿਨ੍ਹਾਂ ਦੌਰਾਨ ਝੋਲੀਚੁੱਕ ਗ਼ੱਦਾਰਾਂ, ਵਾਅਦਾ ਮੁਆਫ ਸਰਕਾਰੀ ਗਵਾਹਾਂ ਦੀਆਂ ਗਵਾਹੀਆਂ ਅਤੇ ਫਿਰੰਗੀ ਰਾਜ ਦੀ ਨੀਤੀ ਅਤੇ ਨੀਅਤ ਅਨੁਸਾਰ ਇਨ੍ਹਾਂ ਕੇਸਾਂ ਵਿਚ ਬੱਬਰਾਂ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ ਜਿਸ ਨੂੰ ਜੇਲ੍ਹਾਂ ਵਿਚ ਅਮਲੀ ਰੂਪ ਦਿੱਤਾ ਗਿਆ ਅਤੇ ਕੁਝ ਨੂੰ ਵੱਖ-ਵੱਖ ਅਰਸੇ ਲਈ ਕੈਦ ਦੀ ਸਜ਼ਾ ਦਿੱਤੀ ਗਈ।

ਝੋਲੀਚੁੱਕ ਗਦਾਰ ਕਰਮ ਸਿੰਘ ਮੰਨਣਹਾਣਾ ਜੋ ਮੁਖਬਰੀਆਂ ਕਰ ਕੇ ਇਨਾਮ ਵਜੋਂ ਵੱਡੀਆਂ ਜਗੀਰਾਂ ਪ੍ਰਾਪਤ ਕਰ ਕੇ ਐਸ਼ ਦੀ ਜ਼ਿੰਦਗੀ ਬਤੀਤ ਕਰ ਰਿਹਾ ਸੀ, ਨੂੰ ਸ. ਅਜੈਬ ਸਿੰਘ ਤਲਵੰਡੀ ਖੁਰਦ ਜ਼ਿਲ੍ਹਾ ਲੁਧਿਆਣਾ ਅਤੇ ਸ. ਚਿੰਤਾ ਸਿੰਘ ਪਿੰਡ ਢੰਢੋਲੀ ਤਹਿਸੀਲ ਫਗਵਾੜਾ ਜ਼ਿਲ੍ਹਾ ਕਪੂਰਥਲਾ ਨੇ ਮਿਤੀ ੨੮-੫-੧੯੪੧, ਨੂੰ ਉਸੇ ਦੀ ਕੀਤੇ ਦੀ ਸਜ਼ਾ ਦੇ ਕੇ ਨਰਕਾਂ ਨੂੰ ਤੋਰ ਦਿੱਤਾ ਅਤੇ ਮਗਰੋਂ ਜਗਨ ਨਾਥ ਸੈਸ਼ਨ ਜੱਜ ਜਲੰਧਰ ਦੇ ਹੁਕਮ ਅਨੁਸਾਰ ਇਨ੍ਹਾਂ ਦੋਹਾਂ ਬੱਬਰਾਂ ਨੂੰ ਵੀ ਮਿਤੀ ੫-੬-੧੯੪੧ ਨੂੰ ਫਾਂਸੀ ਉੱਤੇ ਲਟਕਾ ਦਿੱਤਾ। ਪਰੰਤੂ ਇਤਿਹਾਸਿਕ ਅਤੇ ਵਿਲੱਖਣ ਬਾਤ ਇਹ ਹੈ ਕਿ ਕਿਸੇ ਵੀ ਬੱਬਰ ਅਕਾਲੀ ਨੇ ਆਪਣੇ ਬਚਾਅ ਲਈ ਨਾ ਤਾਂ ਸਰਕਾਰ ਅੰਗਰੇਜ਼ੀ ਤੋਂ ਕੋਈ ਰਿਆਇਤ ਮੰਗੀ ਤੇ ਨਾ ਹੀ ਕਿਸੇ ਨੇ ਮੁਆਫੀ ਮੰਗੀ ਅਤੇ ਨਾ ਹੀ ਆਪਣੇ

ਬਚਾਅ ਲਈ ਕੋਈ ਯਤਨ ਕੀਤਾ ਸਗੋਂ ਸਭ ਨੇ ਹੀ ਪੂਰੀ ਦਲੇਰੀ, ਨਿਧੜਕਤਾ ਅਤੇ ਗਰਜ਼ਵੀਂ ਅਵਾਜ਼ ਵਿਚ ਆਪਣੇ ਆਪ ਨੂੰ ਸਰਕਾਰ ਅੰਗਰੇਜ਼ੀ ਦਾ ਦੁਸ਼ਮਣ ਨੰਬਰ ੧ ਕਿਹਾ ਅਤੇ ਪੂਰੇ ਜੋਸ਼ ਅਤੇ ਜ਼ੋਰ ਨਾਲ ਕਿਹਾ ਕਿ ਉਹ ਅੰਗਰੇਜ਼ ਨੂੰ ਆਪਣੇ ਦੇਸ਼ ਦੀ ਮੁਕੱਦਸ ਧਰਤੀ ਤੋਂ ਭਜਾਉਣਾ ਚਾਹੁੰਦੇ ਹਨ ਅਤੇ ਜੋ ਕੁਝ ਉਨ੍ਹਾਂ ਨੇ ਕੀਤਾ ਹੈ ਉਹ ਪੂਰਾ ਸੋਚ-ਸਮਝ ਕੇ ਆਪਣੇ ਦੇਸ਼, ਕੌਮ ਅਤੇ ਧਰਮ ਲਈ ਆਪਣੇ ਫਰਜ਼-ਏ-ਅਵੱਲ ਨੂੰ ਨਿਭਾਉਂਦਿਆਂ ਕੀਤਾ ਜਿਸ ਲਈ ਉਨ੍ਹਾਂ ਨੂੰ ਕੋਈ ਪਛਤਾਵਾ ਨਹੀਂ ਹੈ ਸਗੋਂ ਪੂਰੀ ਤਸੱਲੀ ਅਤੇ ਖੁਸ਼ੀ ਹੈ ਕਿ ਉਹ ਜ਼ਾਲਮ ਸਰਕਾਰ ਅੰਗਰੇਜ਼ੀ ਨਾਲ ਸਿੱਧੇ ਮੱਥੇ ਟਕਰਾ ਸਕੇ।

ਅਮਰ ਸ਼ਹੀਦ ਬੱਬਰ ਕਿਸ਼ਨ ਸਿੰਘ ਗੜਗੱਜ ਦਾ ਸੈਸ਼ਨ ਅਦਾਲਤ ਵਿਚ ਦਿੱਤਾ ਬਿਆਨ, "ਮੈਂ ਆਪਣੇ ਇਰਾਦੇ ਉੱਤੇ ਦ੍ਰਿੜ੍ਹ ਹਾਂ। ਮੈਂ ਸਰਕਾਰ ਅੰਗਰੇਜ਼ੀ ਨੂੰ ਭਾਰਤ ਵਿੱਚੋਂ ਕੱਢਣ ਲਈ ਸਭ ਕੁਝ ਪੂਰੀ ਸੋਝੀ ਅਤੇ ਵਿਚਾਰਨ ਉਪਰੰਤ ਕੀਤਾ ਹੈ। ਮੈਂ ਕਾਲੇ ਅਤੇ ਕਠੋਰ ਦਿਲ ਵਾਲੀ ਗੋਰੀ ਸਰਕਾਰ ਦਾ ਕੱਟੜ ਵੈਰੀ ਹਾਂ। ਮੈਂ ਸਰਕਾਰ ਅੰਗਰੇਜ਼ੀ ਤੋਂ ਕੋਈ ਰਿਆਇਤ ਨਹੀਂ ਚਾਹੁੰਦਾ। ਮੈਂ ਜੋ ਕੁਝ ਕੀਤਾ ਉਹ ਕਬੂਲ ਕਰਦਾ ਹਾਂ।" ਉਨ੍ਹਾਂ ਦਾ ਇਹ ਬਿਆਨ ਕਿ "ਮੈਂ ਜਨਤਾ ਨੂੰ ਗੋਰੀ ਸਰਕਾਰ ਨੂੰ ਸਮਾਪਤ ਕਰਨ ਲਈ ਤਿਆਰ ਕਰਨ ਹਿਤ ੫੨੭ ਕਾਨਫਰੰਸਾਂ ਨੂੰ ਸੰਬੋਧਨ ਕੀਤਾ।" ਇਕ ਜਿਊਂਦੀ-ਜਾਗਦੀ ਮਿਸਾਲ ਹੈ। ਇਸ ਤਰ੍ਹਾਂ ਇਹ ਸਾਰੇ ਹੀ ਸ਼ਹੀਦ ਬੱਬਰ ਅਕਾਲੀ ਆਪ ਵੀ ਅਮਰ ਸ਼ਹੀਦ ਹੋ ਗਏ ਅਤੇ ਇਤਿਹਾਸ ਨੂੰ ਵੀ ਸਦੀਵਕਾਲ ਲਈ ਅਮਰ ਕਹਾਣੀ ਬਣਾ ਗਏ ਜੋ ਹਮੇਸ਼ਾਂ ਹੀ ਸਾਡੀਆਂ ਆਉਂਦੀਆਂ ਪੀੜ੍ਹੀਆਂ ਲਈ ਇਕ ਰੋਸ਼ਨ ਮੀਨਾਰ ਅਤੇ ਸੱਚੇ ਦੇਸ਼ ਭਗਤੀ, ਕੌਮਪ੍ਰਸਤੀ ਅਤੇ ਧਰਮ ਉੱਤੋਂ ਮਰ ਮਿਟਣ ਦੇ ਜਜ਼ਬੇ ਦਾ ਅਮੁੱਕ ਭੰਡਾਰ ਬਣ ਗਏ। ਗੁਰਵਾਕ ਹੈ:

*ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ॥* *(ਪੰਨਾ ੮੯)*

ਉਕਤ ਸੰਖੇਪ ਚਰਚਾ ਉਪਰੰਤ ਮੈਂ ਸਮਝਦਾ ਹਾਂ ਕਿ ਸਾਨੂੰ ਆਪਣੀ ਅਜੋਕੀ ਸਥਿਤੀ ਅਤੇ ਹਾਲਤ ਬਾਰੇ ਜ਼ਰੂਰ ਹੀ ਸੁਚੇਤ ਹੋਣਾ ਹੋਵੇਗਾ ਅਤੇ ਆਪਣੀ ਅਜੋਕੀ ਨੌਜਵਾਨ ਪੀੜ੍ਹੀ ਜੋ ਨੰਗੇਜਵਾਦ, ਨਸ਼ਿਆਂ, ਭਰੂਣ-ਹੱਤਿਆ, ਅਸ਼ਲੀਲਤਾ ਅਤੇ ਪਤਿਤਪੁਣੇ ਦੀ ਜ਼ਿਲ੍ਹਣ ਵਿਚ ਇਸ ਸਮੇਂ ਬੁਰੀ ਤਰ੍ਹਾਂ ਹੀ ਉਲਝੀ ਹੋਈ ਹੈ, ਨੂੰ ਸੰਭਾਲਣ ਲਈ ਜ਼ਰੂਰੀ ਹੈ ਉਨ੍ਹਾਂ ਨੂੰ ਆਪਣੇ ਸ਼ਾਨਾਂਮੱਤੇ ਅਤੇ ਲਾਮਿਸਾਲ ਵਿਰਸੇ ਗੁਰਮਤਿ ਦੇ ਨਿਰਾਲੇ ਅਤੇ ਵਿਲੱਖਣ ਅਸੂਲਾਂ ਅਤੇ ਗੁਰ-ਇਤਿਹਾਸ ਅਤੇ ਸਿੱਖ ਇਤਿਹਾਸ ਤੋਂ ਜਾਣੂ ਕਰਵਾਇਆ ਜਾਵੇ।

■

*ਅਗਸਤ ੨੦੧੬ ਅੰਕ ਦਾ ਬਾਕੀ . . .*

# ੧੯੪੭ ਈ. ਦੇ ਪੰਜਾਬ ਬਟਵਾਰੇ ਦੇ ਕੁਝ ਅਣਗੌਲੇ ਪੱਖ

*-ਸ. ਸੁਖਪਾਲ ਸਿੰਘ**

. . . ਸੰਯੁਕਤ ਪੰਜਾਬ ਦੇ ਉੱਤਰ-ਪੱਛਮੀ ਜ਼ਿਲ੍ਹਿਆਂ ਦੇ ਅਗਸਤ, ੧੯੪੭ ਈ. ਤੋਂ ਬਾਅਦ ਪਾਕਿਸਤਾਨ ਵੱਲੋਂ ਹਿਜ਼ਰਤ ਕਰਨ ਵਾਲੇ ਜ਼ਿਆਦਾਤਰ ਲੋਕ ਡੇਰਾ ਬਾਬਾ ਨਾਨਕ ਦੇ ਰਸਤੇ ਰਾਹੀਂ ਭਾਰਤੀ ਪੰਜਾਬ ਵਿਚ ਦਾਖ਼ਲ ਹੋਏ। ਇਨ੍ਹਾਂ ਲੋਕਾਂ ਦੇ ਹਾਲਾਤ ਵੀ ਦੂਸਰੇ ਹਿਜ਼ਰਤ ਕਰਨ ਵਾਲੇ ਲੋਕਾਂ ਦੀ ਤਰ੍ਹਾਂ ਹੀ ਸਨ। ਇਸ ਰਸਤੇ ਆਉਣ ਵਾਲੇ ਕਾਫਲਿਆਂ ਵਿੱਚੋਂ ਇਕ ਚਸ਼ਮਦੀਦ ਬਜ਼ੁਰਗ ਸ. ਸੰਪੂਰਨ ਸਿੰਘ (ਪਿੰਡ ਭੰਡਾਲ ਨੇੜੇ ਕਲਾਨੌਰ ਜ਼ਿਲ੍ਹਾ ਗੁਰਦਾਸਪੁਰ) ਨੇ ਦੱਸਿਆ ਕਿ, "ਰਸਤੇ ਵਿਚ ਮੀਂਹ ਬਹੁਤ ਪੈ ਰਿਹਾ ਸੀ ਜ਼ਿਆਦਾਤਰ ਲੋਕ ਪੈਦਲ ਸਨ ਤੇ ਲੋਕਾਂ ਨੇ ਬੱਚਿਆਂ ਤੇ ਬਜ਼ੁਰਗਾਂ ਨੂੰ ਮੋਢਿਆਂ 'ਤੇ ਚੁੱਕਿਆ ਹੋਇਆ ਸੀ। ਰਸਤੇ ਵਿਚ ਕਈ ਥਾਂਈ ਉੱਚਾ ਥਾਂ ਦੇਖ ਕੇ ਕਾਫ਼ਲਾ ਰੁਕ ਜਾਂਦਾ ਸੀ। ਰਸਤੇ ਚਿੱਕੜ ਨਾਲ ਭਰੇ ਪਏ ਸਨ ਤੇ ਰਾਹਾਂ ਵਿਚ ਮੁਸਲਮਾਨਾਂ ਨੇ ਕੱਚ ਸੁੱਟਿਆ ਹੋਇਆ ਸੀ ਜਿਸ ਨਾਲ ਬਹੁਤ ਸਾਰੇ ਲੋਕਾਂ ਦੇ ਪੈਰਾਂ ਦੇ ਵਿਚ ਕੱਚ ਵੱਜ-ਵੱਜ ਕੇ ਲਹੂ ਨਿਕਲ ਰਿਹਾ ਸੀ। ਉੱਪਰੋਂ ਮੁਸਲਮਾਨਾਂ ਦੇ ਹਜੂਮ ਕਾਫ਼ਲੇ ਦੇ ਆਲੇ-ਦੁਆਲੇ ਬਰਛੇ, ਕਿਰਪਾਨਾਂ, ਟਕੂਏ ਆਦਿ ਲਈ ਫਿਰਦੇ ਸਨ। ਕਈ ਵਾਰ ਉਹ ਹਮਲਾ ਕਰਨ ਲਈ ਕਾਫਲੇ ਦੇ ਕਿਸੇ ਹਿੱਸੇ ਉੱਤੇ ਪੈਂਦੇ ਜਿਸ ਨਾਲ ਬਹੁਤ ਸਾਰੇ ਨਿਹੱਥੇ, ਲਾਚਾਰ, ਥੱਕੇ-ਟੁੱਟੇ, ਭੁੱਖੇ-ਤਿਹਾਏ ਲੋਕ ਮਾਰੇ ਜਾਂਦੇ ਜਾਂ ਜ਼ਖ਼ਮੀ ਹੋ ਜਾਂਦੇ। ਪਰ ਸਾਡੇ ਕਾਫਲੇ ਵਿਚ ਕਿਲ੍ਹੇ ਵਾਲੇ ਬਾਬੇ ਨਾਲ ਸਨ (ਕਿਲ੍ਹਾ ਸੋਭਾ ਸਿੰਘ ਜ਼ਿਲ੍ਹਾ ਰਾਵਲਪਿੰਡੀ ਜਿਨ੍ਹਾਂ ਦਾ ਡੇਰਾ ਅੱਜ ਕੱਲ੍ਹ ਨੌਸ਼ਹਿਰਾ ਮੱਝਾ ਸਿੰਘ ਜ਼ਿਲ੍ਹਾ ਗੁਰਦਾਸਪੁਰ ਵਿਚ ਹੈ) ਉਨ੍ਹਾਂ ਕੋਲ ਕੁਝ ਬੰਦੂਕਾਂ ਸਨ। ਜਦੋਂ ਵੀ ਹਜੂਮ ਕਾਫ਼ਲੇ ਉੱਪਰ ਹਮਲਾ ਕਰਦਾ ਜਾਂ ਲਾਗੇ ਅਉਂਦਾ ਤਾਂ ਉਹ ਬੰਦੂਕਾਂ ਨਾਲ ਫਾਇਰ ਕਰਦੇ ਜਿਸ ਨਾਲ ਧਾੜਵੀ ਹਜੂਮ ਪਿੱਛੇ ਹਟ ਜਾਂਦਾ"। ਕੁਝ ਇਸੇ ਤਰ੍ਹਾਂ ਦੀ ਹਾਲਤ ਹੋਰਨਾਂ ਕਾਫ਼ਲਿਆਂ ਦੀ ਹੋਈ ਜੋ ਗੁਜਰਾਤ, ਰਾਵਲਪਿੰਡੀ, ਪੇਸ਼ਾਵਰ, ਸਰਗੋਧਾ, ਸਿਆਲਕੋਟ, ਨਾਰੋਵਾਲ ਆਦਿ ਦੇ ਇਲਾਕਿਆਂ ਤੋਂ ਡੇਰਾ ਬਾਬਾ ਨਾਨਕ ਦੇ ਰਸਤੇ ਆਏ ਸਨ। ਇਨ੍ਹਾਂ ਇਲਾਕਿਆਂ ਤੋਂ ਆਉਣ ਵਾਲੇ ਲੋਕ ਜੰਮੂ ਵਾਲੇ ਪਾਸੇ ਰਾਹੀਂ ਵੀ ਭਾਰਤੀ ਪੰਜਾਬ ਵਿਚ ਦਾਖ਼ਲ ਹੋਏ।

ਇਹ ਹਿਜ਼ਰਤ ਇਕ ਦਮ ਨਹੀਂ ਹੋਈ, ਸਗੋਂ ਕੁਝ ਮਹੀਨਿਆਂ ਤਕ ਇਹ ਸਿਲਸਿਲਾ ਚੱਲਦਾ ਰਿਹਾ। ਦੂਰ ਤੋਂ ਆਉਣ ਵਾਲੇ ਕਾਫਲਿਆਂ ਤੋਂ ਇਲਾਵਾ ਭਾਰਤ-ਪਾਕਿਸਤਾਨ ਦੇ ਸਰਹੱਦੀ ਇਲਾਕਿਆਂ ਦੇ ਲੋਕ ਜਿੱਥੋਂ ਕਿਸੇ ਨੂੰ ਸਰਹੱਦ ਨੇੜੇ ਅਤੇ ਸੁਰੱਖਿਅਤ ਲੱਗੀ, ਉਹ ਉੱਥੋਂ ਲੰਘ ਕੇ ਭਾਰਤੀ ਪੰਜਾਬ ਵਿਚ ਪਹੁੰਚ ਗਏ। ਸਰਹੱਦ ਨਜ਼ਦੀਕ ਤੋਂ ਆਉਣ ਵਾਲੇ ਬਹੁਤ ਸਾਰੇ ਲੋਕਾਂ ਦੀਆਂ ਰਿਸ਼ਤੇਦਾਰੀਆਂ ਨਵੀਂ ਬਣੀ

**ਸੀਨੀਅਰ ਰਿਸਰਚ ਫੈਲੋ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ। ਮੋ: +੯੧੯੪੬੪੯-੮੬੪੪੬*

ਸਰਹੱਦ ਤੋਂ ਉਰਲੇ ਪਾਸੇ ਭਾਵ ਭਾਰਤੀ ਪੰਜਾਬ ਵਿਚ ਸਨ, ਜਿਨ੍ਹਾਂ ਨੇ ਔਖੇ ਸਮੇਂ ਉਨ੍ਹਾਂ ਨੂੰ ਉੱਥੋਂ ਸੁਰੱਖਿਅਤ ਕੱਢਣ ਅਤੇ ਲੱਗਦੇ ਚਾਰੇ ਉਨ੍ਹਾਂ ਦਾ ਸਾਮਾਨ ਲਿਆਉਣ ਵਿਚ ਵੀ ਮਦਦ ਕੀਤੀ।

ਗੁਰਦਾਸਪੁਰ ਜ਼ਿਲ੍ਹੇ ਦਾ ਸ਼ੱਕਰਗੜ੍ਹ ਦਾ ਇਲਾਕਾ ਅਤੇ ਲਾਹੌਰ ਜ਼ਿਲ੍ਹੇ ਦੇ ਖਾਲੜਾ, ਪੱਟੀ, ਵਲਟੋਹਾ ਤੇ ਖੇਮਕਰਨ ਥਾਣਿਆਂ (ਅਜੋਕੇ ਤਰਨ ਤਾਰਨ ਜ਼ਿਲ੍ਹੇ ਦੀ ਪੱਟੀ ਤਹਿਸੀਲ ਦਾ ਇਲਾਕਾ) ਦੇ ਭਾਰਤ ਜਾਂ ਪਾਕਿਸਤਾਨ ਵਿਚ ਹੋਣ ਬਾਰੇ ਦੁਚਿੱਤੀ ਸੀ। ਕਿਉਂਕਿ ਲਾਹੌਰ ਜ਼ਿਲ੍ਹਾ ਪਾਕਿਸਤਾਨ ਵਿਚ ਚਲਾ ਗਿਆ ਸੀ ਅਤੇ ਗੁਰਦਾਸਪੁਰ ਜ਼ਿਲ੍ਹਾ ਭਾਰਤ ਵਿਚ ਆ ਗਿਆ ਸੀ, ਇਸ ਲਈ ਲੋਕਾਂ ਵਿਚ ਦੁਚਿੱਤੀ ਬਣੀ ਹੋਈ ਸੀ ਕਿ ਉਹ ਕਿਧਰ ਜਾਣ ਜਾਂ ਨਾ ਜਾਣ। ਇਸ ਦੀ ਇਕ ਮਿਸਾਲ ਚਸ਼ਮਦੀਦ ਗਿਆਨੀ ਰਘਬੀਰ ਸਿੰਘ (ਸ੍ਰੀ ਅੰਮ੍ਰਿਤਸਰ) ਤੋਂ ਪਤਾ ਚੱਲਦੀ ਹੈ ਕਿ ਉਨ੍ਹਾਂ ਦਾ ਸਹੁਰਾ ਪਰਵਾਰ ਖਾਸਾ ਨੇੜੇ ਪਿੰਡ ਚੱਕ ਮੁਕੰਦ ਦਾ ਰਹਿਣ ਵਾਲਾ ਸੀ ਜੋ ਵੰਡ ਸਮੇਂ ਗਿਆਨੀ ਰਘਬੀਰ ਸਿੰਘ ਹੋਰਾਂ ਦੇ ਪਿੰਡ ਹੁਡਿਆਰਾ (ਬਰਕੀ ਕੋਲ ਜ਼ਿਲ੍ਹਾ ਲਾਹੌਰ, ਪਾਕਿਸਤਾਨ ਦਾ ਇਕ ਪਿੰਡ) ਚਲਾ ਗਿਆ ਕਿ ਸ਼ਾਇਦ ਖਾਸੇ ਦੇ ਕੋਲ ਦਾ ਇਲਾਕਾ ਪਾਕਿਸਤਾਨ ਵਿਚ ਚਲਾ ਗਿਆ ਹੈ। ਉਹ ਦੱਸਦੇ ਹਨ ਕਿ ਸਰਹੱਦ ਉੱਪਰ ਵੱਸੇ ਪਿੰਡ ਚੱਠਿਆਂ ਵਾਲਾ ਅਤੇ ਬਰਕੀ (ਹੁਣ ਪਾਕਿਸਤਾਨ ਜ਼ਿਲ੍ਹਾ ਲਾਹੌਰ) ਖਾਲੜਾ ਥਾਣੇ ਅਧੀਨ ਭਾਰਤ ਦਾ ਹਿੱਸਾ ਸਨ ਤੇ ਦੇਸ਼ ਵੰਡ ਪਿੱਛੋਂ ਉਨ੍ਹਾਂ ਪਿੰਡਾਂ ਉੱਪਰ ਪਾਕਿਸਤਾਨ ਨੇ ਕਬਜ਼ਾ ਕਰ ਲਿਆ ਸੀ। ਇਸੇ ਤਰ੍ਹਾਂ ਦੀਆਂ ਹੋਰ ਕਈ ਮਿਸਾਲਾਂ ਹਨ ਜਿਸ ਤੋਂ ਉਸ ਸਮੇਂ ਭਾਰਤ-ਪਾਕਿਸਤਾਨ ਸਰਹੱਦ ਬਾਰੇ ਲੋਕਾਂ ਵਿਚ ਭੰਬਲਭੂਸਾ ਪੈਦਾ ਹੋਣ ਦਾ ਪਤਾ ਚੱਲਦਾ ਹੈ। ਇਸੇ ਤਰ੍ਹਾਂ ਇਕ ਚਸ਼ਮਦੀਦ ਸ. ਹਰਚਰਨ ਸਿੰਘ ਜਿਨ੍ਹਾਂ ਦੇ ਪਿਤਾ ਸ. ਜੋਧ ਸਿੰਘ (ਪਿੰਡ ਲੱਧੇਵਾਲੀ) ਉਸ ਸਮੇਂ ਥਾਣਾ ਖਾਲੜਾ ਵਿਖੇ ਮੁੱਖ ਥਾਣਾ ਅਫਸਰ ਸਨ, ਦੱਸਦੇ ਹਨ ਕਿ ਲਾਹੌਰ ਦਾ ਸ਼ੈਸ਼ਨ ਜੱਜ 'ਚੀਮਾ' ਖਾਲੜੇ ਥਾਣੇ ਆ ਕੇ ਮੇਰੇ ਪਿਤਾ ਜੀ ਨੂੰ ਕਹਿਣ ਲੱਗਾ ਕਿ "ਇਹ ਥਾਣਾ ਪਾਕਿਸਤਾਨ ਪੁਲਿਸ ਨੂੰ ਦਿੱਤਾ ਜਾਵੇ ਕਿਉਂਕਿ ਇਹ ਪਾਕਿਸਤਾਨ ਵਿਚ ਆ ਚੁੱਕਾ ਹੈ"। ਸ. ਜੋਧ ਸਿੰਘ ਨੇ ਉਸੇ ਸਮੇਂ ਖਾਲੜੇ ਤੋਂ ਇਕ ਸ਼ਾਹੂਕਾਰ ਦੀ ਕਾਰ ਲੈ ਕੇ ਐੱਸ.ਐੱਸ.ਪੀ. ਸ੍ਰੀ ਅੰਮ੍ਰਿਤਸਰ ਕੋਲ ਜਾ ਕੇ, ਇਸ ਸਬੰਧੀ ਸਥਿਤੀ ਸਪੱਸ਼ਟ ਕਰਨ ਲਈ ਪੁੱਛਿਆ ਤਾਂ ਐੱਸ.ਐੱਸ.ਪੀ. ਨੇ ਕਿਹਾ ਕਿ "ਖਾਲੜਾ ਥਾਣਾ ਭਾਰਤ ਵਿਚ ਹੈ"। ਸ. ਜੋਧ ਸਿੰਘ ਨੇ ਖਾਲੜੇ ਪਹੁੰਚ ਕੇ ਸ਼ੈਸਨ ਜੱਜ 'ਚੀਮਾ' ਨੂੰ ਸਥਿਤੀ ਸਪੱਸ਼ਟ ਕੀਤੀ। ਪਰ ਚੀਮਾ ਆਪਣੀ ਜ਼ਿੱਦ ਉੱਪਰ ਕਾਫੀ ਦੇਰ ਤਕ ਅੜਿਆ ਰਿਹਾ ਪਰ ਸ. ਜੋਧ ਸਿੰਘ ਨੇ ਥਾਣੇ ਦਾ ਚਾਰਜ ਉਸ ਨੂੰ ਨਾ ਦਿੱਤਾ। ਇਸ ਤਰ੍ਹਾਂ ਇਸ ਇਲਾਕੇ ਦੇ ਲੋਕਾਂ ਲਈ ਇਹ ਫੈਸਲਾ ਕਰਨਾ ਕਾਫੀ ਮੁਸ਼ਕਿਲ ਸੀ ਕਿ ਉਹ ਭਾਰਤ ਵਿਚ ਹਨ ਜਾਂ ਪਾਕਿਸਤਾਨ ਵਿਚ ਅਤੇ ਬਾਰਡਰ ਲਾਈਨ ਕਿੱਥੇ ਹੈ। ਇਸ ਸਮੇਂ ਅਫਵਾਹਾਂ ਦਾ ਕਾਫੀ ਜ਼ੋਰ ਸੀ। ਚਸ਼ਮਦੀਦ ਕੈਪਟਨ ਸ. ਹਰਦੀਪ ਸਿੰਘ (ਪਿੰਡ ਨੇਸ਼ਟਾ) ਅਨੁਸਾਰ ਇਹ ਸਥਿਤੀ ੧੮ ਅਗਸਤ, ੧੯੪੭ ਨੂੰ ਸਪੱਸ਼ਟ ਹੋਈ ਤੇ "ਬਹੁਤ ਸਾਰੇ ਲੋਕਾਂ ਲਈ ੧੮ ਅਗਸਤ ਕਿਆਮਤ

ਦੀ ਰਾਤ ਸੀ"। ਇਸੇ ਤਰ੍ਹਾਂ ਹੀ ਜ਼ਿਲ੍ਹਾ ਗੁਰਦਾਸਪੁਰ ਦੀ ਤਹਿਸੀਲ ਸ਼ੱਕਰਗੜ੍ਹ ਦੇ ਲੋਕ ਜੋ ਆਪਣੇ ਆਪ ਨੂੰ ਗੁਰਦਾਸਪੁਰ ਜ਼ਿਲ੍ਹੇ ਦਾ ਹਿੱਸਾ ਹੋਣ ਕਰਕੇ ਭਾਰਤ ਵਿਚ ਸਮਝਦੇ ਸਨ ਨੂੰ ਕਾਫੀ ਉਲਝਣ ਪਿੱਛੋਂ ਸ਼ੱਕਰਗੜ੍ਹ ਤਹਿਸੀਲ ਦੇ ਪਾਕਿਸਤਾਨ ਵਿਚ ਜਾਣ ਕਰਕੇ ਭਾਰਤੀ ਪੰਜਾਬ ਆਉਣਾ ਪਿਆ।

ਇਸ ਤਰ੍ਹਾਂ ਹਿਜ਼ਰਤ ਕਰਨ ਵਾਲੇ ਲੋਕਾਂ ਦਾ ਆਪਣੇ ਘਰ ਛੱਡਣ ਦਾ ਸਮਾਂ ਵੱਖ-ਵੱਖ ਰਿਹਾ ਤੇ ਇਹ ਕਾਰਵਾਈ ਕੁਝ ਮਹੀਨਿਆਂ ਤਕ ਚੱਲਦੀ ਰਹੀ। ਸਰਹੱਦ ਨਜ਼ਦੀਕ ਵਸਨੀਕਾਂ ਨੂੰ ਹਿਜ਼ਰਤ ਕਰ ਕੇ ਭਾਰਤ ਆਉਣ ਵਿਚ ਸਮਾਂ ਵੀ ਘੱਟ ਲੱਗਾ ਅਤੇ ਉਹ ਰਸਤੇ ਦੀ ਖੱਜਲ-ਖੁਆਰੀ ਤੋਂ ਵੀ ਕਾਫੀ ਬਚੇ ਰਹੇ। ਭਾਰਤੀ ਪੰਜਾਬ ਵਿਚ ਵੱਸਦੇ ਉਨ੍ਹਾਂ ਦੇ ਰਿਸ਼ਤੇਦਾਰਾਂ ਨੇ ਵੀ ਉਨ੍ਹਾਂ ਦੀ ਕਾਫੀ ਸਹਾਇਤਾ ਕੀਤੀ ਪਰ ਦੂਰੋਂ ਆਉਣ ਵਾਲੇ ਲੋਕਾਂ ਨੂੰ ਬਹੁਤ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ। ਦੂਰੋਂ ਆਉਣ ਵਾਲੇ ਲੋਕਾਂ ਲਈ ਜਿੱਥੇ ਸਰਕਾਰ ਨੇ ਪ੍ਰਬੰਧ ਕਰਨ ਦੀ ਕੋਸ਼ਿਸ਼ ਕੀਤੀ, ਉੱਥੇ ਸਰਹੱਦੀ ਇਲਾਕਿਆਂ 'ਚੋਂ ਹਿਜ਼ਰਤ ਕਰ ਕੇ ਆਉਣ ਵਾਲੇ ਲੋਕਾਂ ਦੀ ਭਾਰਤੀ ਪੰਜਾਬ ਦੇ ਸਰਹੱਦੀ ਪਿੰਡਾਂ ਦੇ ਲੋਕਾਂ ਨੇ ਵੀ ਲੰਗਰ ਪਕਾਉਣ ਤੇ ਠਹਿਰਣ ਲਈ ਪ੍ਰਬੰਧ ਆਦਿ ਕਰ ਕੇ ਕਾਫੀ ਮਦਦ ਕੀਤੀ।

ਇਸ ਸਮੇਂ ਦੌਰਾਨ ਪਾਕਿਸਤਾਨ ਵਾਲੇ ਪਾਸੇ ਤੋਂ ਆਉਣ ਵਾਲੇ ਸਿੱਖਾਂ-ਹਿੰਦੂਆਂ ਉੱਪਰ ਜਿੱਥੇ ਲੁਟੇਰਿਆਂ, ਕਾਤਲਾਂ, ਉਚੱਕਿਆਂ ਤੇ ਤੁਅੱਸਬੀ ਮੁਸਲਮਾਨਾਂ ਨੇ ਜ਼ੁਲਮ ਕੀਤੇ ਤੇ ਲੁੱਟ-ਮਾਰ ਕੀਤੀ ਉੱਥੇ ਪਾਕਿਸਤਾਨੀ ਮਿਲਟਰੀ, ਪੁਲਿਸ, ਰੇਲਵੇ, ਨਿਆਂਇਕ ਅਤੇ ਸਿਵਲ ਪ੍ਰਸ਼ਾਸਨ ਵੀ ਇਸ ਕੰਮ ਵਿਚ ਪਿੱਛੇ ਨਹੀਂ ਰਿਹਾ। ਬਦਲੇ ਦੀ ਭਾਵਨਾ ਤੇ ਫਿਰਕੂ ਜਨੂੰਨ ਨੇ ਮਨੁੱਖੀ ਫਰਜ਼ਾਂ ਨੂੰ ਪਛਾੜ ਦਿੱਤਾ। ਬਟਵਾਰੇ ਕਾਰਨ ਪੰਜਾਬ ਦਾ ਸਮੁੱਚਾ ਸਿਵਲ ਤੇ ਪੁਲਿਸ ਪ੍ਰਸ਼ਾਸਨ ਪੂਰੀ ਤਰ੍ਹਾਂ ਤਹਿਸ-ਨਹਿਸ ਹੋ ਚੁੱਕਾ ਸੀ। ਇੱਥੋਂ ਤਕ ਕਿ ਤਹਿਸੀਲਦਾਰ, ਜੱਜ ਆਦਿ ਕਈ ਅਧਿਕਾਰੀਆਂ ਨੂੰ ਦਗੰਈਆਂ ਨੇ ਮਾਰ ਦਿੱਤਾ ਸੀ। ਜਿਨ੍ਹਾਂ ਜੱਜਾਂ, ਅਧਿਕਾਰੀਆਂ ਆਦਿ ਦੀ ਸਹਾਇਤਾ ਲਈ ਫੌਜ ਨੂੰ ਲਗਾਇਆ ਗਿਆ ਸੀ ਫੌਜ ਉਨ੍ਹਾਂ ਦਾ ਹੁਕਮ ਤਕ ਮੰਨਣ ਨੂੰ ਤਿਆਰ ਨਹੀਂ ਸੀ। ਪਾਕਿਸਤਾਨੀ ਮਿਲਟਰੀ ਅਤੇ ਪੁਲਿਸ ਦੁਆਰਾ ਉੱਥੋਂ ਹਿਜ਼ਰਤ ਕਰਨ ਵਾਲੇ ਹਿੰਦੂ-ਸਿੱਖਾਂ ਦੇ ਸਮੂਹਿਕ ਜਾਂ ਇਕੱਲੇ-ਦੁਕੱਲੇ ਕੀਤੇ ਗਏ ਕਤਲ-ਏ-ਆਮ ਦੀਆਂ ਕਈ ਉਦਾਹਰਨਾਂ ਚਸ਼ਮਦੀਦ ਦੱਸਦੇ ਹਨ। ਮਿਲਟਰੀ, ਪੁਲਿਸ ਤੇ ਸਿਵਲ ਪ੍ਰਸ਼ਾਸਨ ਤੋਂ ਇਲਾਵਾ ਮੁਸਲਿਮ ਲੀਗ ਦੇ ਵਰਕਰ ਤੇ ਉਨ੍ਹਾਂ ਵੱਲੋਂ ਤਿਆਰ ਕੀਤੀ ਗਈ ਵਿਸ਼ੇਸ਼ ਸੈਨਾ ਨੈਸ਼ਨਲ ਗਾਰਡਜ਼, ਹਿੰਦੂ ਜਥੇਬੰਦੀ ਜਨ ਸੰਘ ਤੇ ਸਿੱਖਾਂ ਦੇ ਹਥਿਆਰਬੰਦ ਜਥਿਆਂ ਆਦਿ ਨੇ ਵੀ ਮੁਸੀਬਤਾਂ ਦੇ ਮਾਰੇ ਲੋਕਾਂ ਉੱਪਰ ਜ਼ੁਲਮ ਕਰ ਕੇ ਮਾਹੌਲ ਨੂੰ ਵਿਗਾੜਨ ਤੇ ਲੋਕਾਂ ਦੀਆਂ ਮੁਸੀਬਤਾਂ ਨੂੰ ਵਧਾਇਆ।

ਦੇਸ਼ ਵੰਡ ਨਾਲ ਪੈਦਾ ਹੋਣ ਵਾਲੇ ਭਿਆਨਕ ਹਾਲਾਤਾਂ ਬਾਰੇ ਦੋਵਾਂ ਦੇਸ਼ਾਂ ਜਾਂ ਕੌਮਾਂ ਦੇ ਲੀਡਰਾਂ ਨੇ ਕਦੀ ਗੰਭੀਰਤਾ ਨਾਲ ਨਹੀਂ ਸੋਚਿਆ ਸੀ। ਇਸ ਕਰਕੇ ਦੇਸ਼ ਵੰਡ ਪਿੱਛੋਂ ਪੰਜਾਬ ਦੇ ਦੋਵਾਂ ਪਾਸਿਆਂ (ਪੂਰਬੀ ਤੇ ਪੱਛਮੀ) ਤੋਂ ਉੱਜੜ ਕੇ ਜਾਣ ਜਾਂ

ਆਉਣ ਵਾਲੇ ਲੋਕਾਂ ਲਈ ਕੋਈ ਖਾਸ ਪ੍ਰਬੰਧ ਨਹੀ ਕੀਤੇ ਗਏ। ਹਾਲਾਂਕਿ ਸਰ ਪੈਡਰਲ ਮੂਨ ਜੋ ਉਸ ਸਮੇਂ ਰਿਆਸਤ ਬਹਾਵਲਪੁਰ ਦਾ ਮੰਤਰੀ ਸੀ, ਨੇ ਲਾਰਡ ਇਸਮੇ ਨੂੰ ਇੱਕ ਚਿੱਠੀ ਰਾਹੀਂ ਆਉਣ ਵਾਲੀ ਇਸ ਸਮੱਸਿਆ ਦੀ ਹਕੀਕਤ ਬਾਰੇ ਇਸ਼ਾਰਾ ਵੀ ਕੀਤਾ ਸੀ। ਇਸ ਬਾਰੇ ਲਾਰਡ ਮਾਊਂਟਬੇਟਨ ਨੇ ੧੧ ਮਈ, ੧੯੪੭ ਈ. ਨੂੰ ਸ਼ਿਮਲੇ ਵਿਚ ਦੇਸ਼ ਦੇ ਪ੍ਰਮੁੱਖ ਨੇਤਾਵਾਂ ਜਵਾਹਰ ਲਾਲ ਨਹਿਰੂ ਅਤੇ ਮਿਸਟਰ ਜਿਨਾਹ ਨਾਲ ਸਾਂਝੀ ਬੈਠਕ ਵਿਚ ਜ਼ਿਕਰ ਵੀ ਕੀਤਾ। ਪਰ ਉਸ ਦੀ ਗੱਲ ਨੂੰ ਅਣ-ਸੁਣਿਆ ਕਰ ਕੇ ਅਬਾਦੀ ਦੀ ਤਬਦੀਲੀ ਸਬੰਧੀ ਕੌੜੀ ਹਕੀਕਤ ਨੂੰ ਨੇਤਾਵਾਂ ਨੇ ਅੱਖੋਂ ਪਰੋਖੇ ਕਰ ਦਿੱਤਾ ਤੇ ਇਸ ਲਈ ਕੋਈ ਅਗਾਊਂ ਪ੍ਰਬੰਧ ਨਾ ਕੀਤੇ। ਕਾਂਗਰਸ ਅਤੇ ਮੁਸਲਿਮ ਲੀਗ ਅਬਾਦੀ ਦੇ ਤਬਾਦਲੇ ਦੇ ਹੱਕ ਵਿਚ ਨਹੀਂ ਸੀ। ਭਾਵੇਂ ਬਾਅਦ ਵਿਚ ਦੋਵਾਂ ਦੇਸ਼ਾਂ ਦਰਮਿਆਨ ਇਸ ਸਬੰਧੀ ਇਕ ਸਾਂਝ ਪ੍ਰੋਗਰਾਮ ਵੀ ਬਣਾਇਆ ਗਿਆ ਸੀ। ਪਰ ਉਹ ਵੀ ਦੋਵੇਂ ਪਾਸੇ ਦੇ ਪ੍ਰਸ਼ਾਸਨਿਕ ਅਧਿਕਾਰੀਆਂ ਦੀ ਅਣਗਹਿਲੀ, ਤੁਅੱਸਬ, ਕੱਟੜਤਾ, ਆਪਸੀ ਤਾਲਮੇਲ ਦੀ ਘਾਟ ਅਤੇ ਅਸਹਿਯੋਗ ਆਦਿ ਕਰਕੇ ਸਹਾਇਕ ਸਿੱਧ ਨਾ ਹੋ ਸਕਿਆ। ਉਂਝ ਵੀ ਇਹ ਦੇਰ ਨਾਲ ਕੀਤੀ ਗਈ ਕਾਰਵਾਈ ਸੀ ਜਿਸ ਦੇ ਕੋਈ ਸਾਰਥਕ ਸਿੱਟੇ ਨਾ ਨਿਕਲੇ।

ਭਾਰਤ ਆਉਣ 'ਤੇ ਲੋਕਾਂ ਨੂੰ ਬਹੁਤ ਲੰਮਾ ਸਮਾਂ ਭਾਰੀ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ। ਸਭ ਤੋਂ ਪਹਿਲਾਂ ਉੱਜੜ ਕੇ ਆਏ ਲੋਕਾਂ ਲਈ ਰਿਹਾਇਸ਼ ਅਤੇ ਖਾਣ-ਪੀਣ ਦਾ ਪ੍ਰਬੰਧ ਕਰਨਾ ਦੋਵੇਂ ਦੇਸ਼ਾਂ ਦੀਆਂ ਨਵੀਆਂ ਹਕੂਮਤਾਂ ਲਈ ਬਹੁਤ ਵੱਡੀ ਚੁਣੌਤੀ ਸੀ ਕਿਉਂਕਿ ਦੇਸ਼ ਦੀ ਅਜ਼ਾਦੀ ਅਤੇ ਬਟਵਾਰਾ ਦੋਵੇਂ ਕੰਮ ਇਕੱਠੇ ਹੋਏ ਸਨ ਇਸ ਲਈ ਸਰਕਾਰ ਕੋਲ ਸਾਧਨ ਵੀ ਘੱਟ ਸਨ। ਭਾਰਤੀ ਪੰਜਾਬ ਵਿਚ ਆਉਣ 'ਤੇ ਲੋਕਾਂ ਨੇ ਆਪਣੀ-ਆਪਣੀ ਸਾਂਝ ਜਾਂ ਰਿਸ਼ਤੇਦਾਰੀ ਵਾਲੇ ਪਿੰਡਾਂ, ਸ਼ਹਿਰਾਂ, ਕਸਬਿਆਂ ਆਦਿ ਵਿਚ ਆ ਕੇ ਵਾਸ ਕੀਤਾ ਤੇ ਇੱਧਰੋਂ ਪਿੰਡ, ਸ਼ਹਿਰ ਆਦਿ ਛੱਡ ਕੇ ਪਾਕਿਸਤਾਨ ਜਾਣ ਵਾਲੇ ਮੁਸਲਮਾਨਾਂ ਦੇ ਖਾਲੀ ਹੋਏ ਘਰ, ਹਵੇਲੀਆਂ ਆਦਿ ਵਿਚ ਰਹਿਣ ਲਈ ਥਾਂ ਬਣਾਈ। ਇੱਧਰ ਮੁਸਲਮਾਨਾਂ ਦੇ ਖਾਲੀ ਹੋਏ ਘਰਾਂ, ਮਕਾਨਾਂ, ਜ਼ਮੀਨਾਂ, ਪਸ਼ੂਆਂ ਤੇ ਹੋਰ ਵਰਤੋਂਯੋਗ ਸਾਮਾਨ ਉੱਪਰ ਸਥਾਨਕ ਵਸਨੀਕਾਂ ਨੇ ਆਪਣੇ ਕਬਜ਼ੇ ਕਰ ਲਏ। ਇਸ ਕਰਕੇ ਪਾਕਿਸਤਾਨ ਤੋਂ ਉੱਜੜ ਕੇ ਆਉਣ ਵਾਲੇ ਕਈ ਲੋਕ ਇਸ ਪੱਖੋਂ ਵੀ ਖੁੰਝ ਗਏ। ਫਿਰ ਭਾਰਤ ਸਰਕਾਰ ਨੇ ਪਾਕਿਸਤਾਨ ਤੋਂ ਆਏ ਲੋਕਾਂ ਨੂੰ ਇੱਥੋਂ ਪਾਕਿਸਤਾਨ ਗਏ ਮੁਸਲਮਾਨਾਂ ਦੇ ਘਰ, ਫਸਲਾਂ ਆਦਿ ਦੀ ਕੱਚੀ ਅਲਾਟਮੈਂਟ ਕੀਤੀ, ਜਿਸ ਨਾਲ ਰਿਫ਼ਿਊਜ਼ੀਆਂ ਨੂੰ ਕੁਝ ਰਾਹਤ ਮਿਲੀ। ਦੋਹਾਂ ਦੇਸ਼ਾਂ ਦੀਆਂ ਸਰਕਾਰਾਂ ਨੇ ਦੇਸ਼ ਛੱਡ ਕੇ ਗਏ ਲੋਕਾਂ ਦੀਆਂ ਖਾਲੀ ਹੋਈਆਂ ਜ਼ਮੀਨਾਂ, ਜਾਇਦਾਦਾਂ, ਘਰਾਂ ਦੀ ਪੈਮਾਇਸ਼ ਕਰਵਾਈ। ਭਾਰਤ ਵਿਚ ਪਾਕਿਸਤਾਨ ਤੋਂ ਆਏ ਲੋਕਾਂ ਨੂੰ ਇਹ ਸਭ ਕੁਝ ਅਲਾਟ ਕੀਤਾ ਗਿਆ। ਪਾਕਿਸਤਾਨ ਤੋਂ ਆਏ ਜ਼ਮੀਨਾਂ ਦੇ ਮਾਲਕਾਂ ਨੂੰ ਜ਼ਮੀਨ ਤੇ ੩੦% ਕੱਟ ਲਗਾ ਕੇ ਜ਼ਮੀਨ ਦਿੱਤੀ ਗਈ ਅਤੇ ਪਾਕਿਸਤਾਨ ਤੋਂ ਆਉਣ ਵਾਲੇ ਪਿੰਡਾਂ ਦੇ ਮਾਲਕਾਂ ਜਾਂ ਹਜ਼ਾਰਾਂ ਏਕੜ ਦੇ ਮਾਲਕਾਂ ਲਈ ਵੱਧ ਤੋਂ ਵੱਧ ੪੦੦

ਏਕੜ ਜ਼ਮੀਨ ਦੀ ਹੱਦ ਤੈਅ ਕੀਤੀ ਗਈ। ਭਾਰਤ ਵਿਚ ਪਾਕਿਸਤਾਨ ਤੋਂ ਉੱਜੜ ਕੇ ਆਉਣ ਵਾਲੇ ਲੋਕਾਂ ਨੂੰ ਦੇਣ ਲਈ ਜ਼ਮੀਨ ਦੀ ਘਾਟ ਸੀ ਕਿਉਂਕਿ ਭਾਰਤ ਵਿੱਚੋਂ ਗਏ ਜ਼ਿਆਦਾਤਰ ਲੋਕ ਬੇ-ਜ਼ਮੀਨੇ ਤੇ ਗਰੀਬ ਸਨ। ਪਰ ਇਸ ਦੇ ਉਲਟ ਪਾਕਿਸਤਾਨ ਤੋਂ ਆਉਣ ਵਾਲੇ ਲੋਕ, ਖਾਸ ਕਰ ਸਿੱਖ ਜ਼ਿਆਦਾਤਰ ਖੁੱਲ੍ਹੀਆਂ ਜ਼ਮੀਨਾਂ ਦੇ ਮਾਲਕ ਸਨ। ਇਹ ਸਮੱਸਿਆ ਕਾਫੀ ਵੱਡੀ ਸੀ ਜੋ ਕਿ ਕਾਫੀ ਲੰਮਾ ਤੇ ਵੱਖਰਾ ਵਿਸ਼ਾ ਹੈ।

ਕੁਝ ਸੂਝਵਾਨ ਅਫਸਰਾਂ ਤੇ ਸਿੱਖ ਲੀਡਰਾਂ ਨੇ ਸਰਕਾਰ ਦਾ ਇਸ ਗੱਲ 'ਤੇ ਖਾਸ ਧਿਆਨ ਦਿਵਾਇਆ ਕਿ ਜਿਸ ਪਿੰਡ, ਇਲਾਕੇ, ਤਹਿਸੀਲ ਆਦਿ 'ਚੋਂ ਲੋਕ ਬਾਰ ਦੇ ਇਲਾਕੇ ਵਿਚ ਜਾ ਕੇ ਵੱਸੇ ਸਨ ਉਨ੍ਹਾਂ ਨੂੰ ਭਾਰਤੀ ਪੰਜਾਬ ਵਿਚ ਆਪਣੇ ਪਿਛੋਕੜ ਵਾਲੇ ਜਾਂ ਜੱਦੀ ਪਿੰਡਾਂ ਵਿਚ ਜ਼ਮੀਨਾਂ-ਜਾਇਦਾਦਾਂ ਆਦਿ ਅਲਾਟ ਕੀਤੀਆਂ ਜਾਣ ਤਾਂ ਜੋ ਉੱਜੜ ਕੇ ਆਏ ਲੋਕ ਆਪਣੇ ਦਰਦ ਨੂੰ ਘਟਾਉਣ ਲਈ ਤੇ ਸਹਿਯੋਗ ਪ੍ਰਾਪਤ ਕਰਨ ਲਈ ਆਪਣੇ ਭਾਈਚਾਰੇ ਦੇ ਸਥਾਨਕ ਲੋਕਾਂ ਨਾਲ ਇਕ-ਮਿਕ ਹੋ ਸਕਣ। ਇਸ ਤਰ੍ਹਾਂ ਉੱਜੜ ਕੇ ਆਏ ਲੋਕਾਂ ਨੂੰ ਸਮੁੱਚੇ ਪੰਜਾਬ (ਸਮੇਤ ਅਜੋਕਾ ਹਰਿਆਣਾ) ਵਿਚ ਜਾਇਦਾਦਾਂ, ਜ਼ਮੀਨਾਂ ਦਿੱਤੀਆਂ ਗਈਆਂ।

ਵੰਡ ਪਿੱਛੋਂ ਭਾਰਤ ਆ ਕੇ ਵੱਸਣਾ ਪਾਕਿਸਤਾਨ ਵਿੱਚੋਂ ਉੱਜੜ ਕੇ ਆਉਣ ਨਾਲੋਂ ਵੀ ਔਖਾ ਤੇ ਲੰਮਾ ਕੰਮ ਸੀ। ਇਸ ਵੱਡੀ ਉਥਲ-ਪੁਥਲ ਨਾਲ ਵੱਡੇ-ਵੱਡੇ ਸਰਦਾਰ, ਸ਼ਾਹੂਕਾਰ ਤੇ ਅਮੀਰ ਲੋਕ ਵੀ ਕੱਖੋਂ ਹੌਲੇ ਹੋ ਕੇ ਜ਼ਿੰਦਗੀ ਦੇ ਇਸ ਕੌੜੇ ਅਨੁਭਵ ਨਾਲ ਜੂਝ ਰਹੇ ਸਨ। ਇਸ ਤ੍ਰਾਸਦੀ ਦਾ ਅਸਰ ਲੋਕਾਂ ਦੇ ਜੀਵਨ-ਚਰਿੱਤਰ ਉੱਪਰ ਵੀ ਪਿਆ। ਲੋਕਾਂ ਨੂੰ ਆਪਣੇ ਜੀਵਨ ਨਿਰਬਾਹ ਲਈ ਬਹੁਤ ਮੰਦੇ ਹਾਲੀਂ ਦਿਹਾੜੀਆਂ, ਮਜ਼ਦੂਰੀਆਂ, ਆਦਿ ਕਰਨੀਆਂ ਪਈਆਂ। 'ਪੰਜਾਬ ਦੇ ਜੰਮਿਆ ਨੂੰ ਨਿੱਤ ਮੁਹਿੰਮਾਂ' ਦੀ ਕਹਾਵਤ ਤੋਂ ਪ੍ਰੇਰਨਾ ਲੈਂਦਿਆਂ ਪੰਜਾਬ ਦੇ ਲੋਕ, ਜਿਨ੍ਹਾਂ ਨੇ ਦੋਹਾਂ ਦੇਸ਼ਾਂ ਦੀ ਧਰਤੀ ਨੂੰ ਆਪਣੇ ਲਹੂ ਨਾਲ ਰੰਗ ਕੇ ਤੇ ਆਪਣਾ ਸਭ ਕੁਝ ਲੁਟਾ ਕੇ ਭਾਰਤ ਦੀ ਅਜ਼ਾਦੀ ਤੇ ਨਵੇਂ ਬਣੇ ਮੁਲਕ ਪਾਕਿਸਤਾਨ ਦਾ ਮੁੱਲ ਤਾਰਿਆ, ਬੜੀ ਸਖਤ ਮਿਹਨਤ ਤੇ ਸ਼ਿੱਦਤ ਨਾਲ ਫਿਰ ਆਪਣੇ ਪੈਰਾਂ ਸਿਰ ਖੜ੍ਹੇ ਹੋਏ।

d§ dI Azwdl ivc isDyr bl ivc Xgdwn ƒ qWFkvINQWeiqhws dIAWkqwbWvc iml ckI h,Ypr AisDyr bl ivc ij nHI kWhyies vIM ƒ Awpxyipy qyJil Awh,Yan HI kWdI gI nwmwqr j Wbhq Gt hel hY ies vIM dwsB qNvD Asr pMb Kws kr isKW qy ipAw[ pMb dI vIM ƒ hx qk 69 swl dwsmWhx I gwhY 1947 el. dI pMb vIM nwl sbMDq bhq swrypihl UAj yqk vI pUI qrHW swhmxynhINAwsky[ soau smNvwprysmcyGt nwkR ƒ bhpKI nzrleyqNsmJx I el au smNdyizMwbcycSmdId I kWdyAKINvKy sxyAnBvWƒ irkwrf j WkI mbNI krnwsmNdI mKI V hY

■

# ਅਰਦਾਸ ਦਾ ਵਿਗਾਸ

*-ਡਾ. ਜਸਵੰਤ ਸਿੰਘ ਨੇਕੀ**

ਮੈਂ ਉਦੋਂ ਦਿੱਲੀ ਦੇ ਵੱਡੇ ਹਸਪਤਾਲ ਵਿਚ ਡਾਕਟਰ ਸਾਂ। ਬੱਚਿਆਂ ਦੇ ਵਾਰਡ ਵਿਚ ਮੇਰੀ ਫੇਰੀ ਸੀ। ਇਕ ਬੱਚਾ ਗੰਗਾ ਰਾਮ ਉੱਥੇ ਦਾਖਲ ਹੋਇਆ ਹੋਇਆ ਸੀ ਜਿਸ ਦੇ ਦਿਲ ਵਿਚ ਕੁਥਾਵੇਂ ਇਕ ਮੋਰੀ ਸੀ। ਉਸ ਦਾ ਓਪਰੇਸ਼ਨ ਹੋਣਾ ਸੀ। ਉਸ ਦੀ ਮਾਤਾ ਉਸ ਦੇ ਕੋਲ ਬੈਠੀ ਹੋਈ ਸੀ। ਪਹਿਲਾਂ ਉਹ ਉਸ ਦੇ ਕੋਲ ਬੈਠੀ ਰੋਂਦੀ ਰਹਿੰਦੀ ਸੀ। ਦੋ ਦਿਨ ਤੋਂ ਉਹ ਬੱਚੇ ਦਾ ਹੱਥ ਪਕੜ ਕੇ ਤੇ ਅੱਖਾਂ ਮੀਟ ਕੇ ਬੈਠੀ ਰਹਿੰਦੀ ਸੀ। ਡਾਕਟਰਾਂ ਨੇ ਸੋਚਿਆ ਉਸ ਨੂੰ ਉਦਾਸੀ ਰੋਗ ਹੋ ਗਿਆ ਹੈ ਤੇ ਉਸ ਨੂੰ ਵੇਖਣ ਲਈ ਮੈਨੂੰ ਬੁਲਾਇਆ ਗਿਆ ਸੀ।

ਮੈਂ ਆਇਆ ਤੇ ਵੇਖਿਆ ਉਹ ਅੱਖਾਂ ਮੀਟੀ ਬਿਲਕੁਲ ਅਹਿੱਲ ਬੈਠੀ ਸੀ। ਬੱਚੇ ਦਾ ਹੱਥ ਉਸ ਨੇ ਆਪਣੇ ਹੱਥ ਵਿਚ ਲਿਆ ਹੋਇਆ ਸੀ। ਮੇਰੇ ਉਸ ਦੇ ਕੋਲ ਪਹੁੰਚਣ 'ਤੇ ਵੀ ਉਸ ਨੇ ਅੱਖ ਨਹੀਂ ਖੋਲ੍ਹੀ। ਉਸ ਵਾਰਡ ਦੇ ਡਾਕਟਰ ਨੇ ਮੈਨੂੰ ਉਸ ਬਾਰੇ ਉਸ ਦੇ ਕੋਲ ਖੜਿਆਂ ਹੀ ਉਸ ਦਾ ਹਾਲ ਦੱਸਿਆ ਸੀ, ਪਰ ਉਸ ਨੇ ਅੱਖ ਨਹੀਂ ਖੋਲ੍ਹੀ।

ਮੈਂ "ਵਾਹਿਗੁਰੂ" ਆਖ ਕੇ ਉਸ ਦੇ ਮੋਢੇ 'ਤੇ ਹੱਥ ਰੱਖਿਆ ਤੇ ਕਿਹਾ, "ਬੱਚੀਏ, ਆਪਣੇ ਬੱਚੇ ਦੀ ਜ਼ਿੰਦਗੀ ਵਾਸਤੇ ਅਰਦਾਸ ਕਰ ਰਹੀ ਏਂ?" ਉਸ ਨੇ ਅੱਖਾਂ ਖੋਲ੍ਹੀਆਂ ਤੇ ਕਿਹਾ, "ਪਹਿਲੇ ਦਿਨ ਮੈਂ ਏਹੋ ਅਰਦਾਸ ਕੀਤੀ ਸੀ, ਅੱਜ ਨਹੀਂ।" "ਅੱਜ ਕੀ ਅਰਦਾਸ ਕਰ ਰਹੀ ਏ?" ਪਹਿਲੇ ਦਿਨ ਹੀ ਮੈਨੂੰ ਸਮਝ ਆ ਗਈ ਸੀ ਕਿ ਮੇਰੀ ਅਰਦਾਸ ਖੁਦਗਰਜ਼ੀ ਨਾਲ ਲਿਬੜੀ ਹੋਈ ਹੈ ਕਿਉਂਕਿ ਮੈਂ ਵੇਖਿਆ ਮੇਰੇ ਬੱਚੇ ਦੇ ਸੱਜੇ ਵੀ, ਖੱਬੇ ਵੀ ਹੋਰ ਬੱਚੇ ਪਏ ਹੋਏ ਹਨ, ਜਿਨ੍ਹਾਂ ਦਾ ਓਪਰੇਸ਼ਨ ਹੋਣਾ ਸੀ। ਸੋ ਮੇਰੀ ਹਿੰਮਤ ਨਹੀਂ ਪਈ ਕਿ ਮੈਂ ਕੇਵਲ ਆਪਣੇ ਬੱਚੇ ਦੀ ਸਿਹਤਯਾਬੀ ਲਈ ਅਰਦਾਸ ਕਰਾਂ। ਤਦ ਤੋਂ ਮੈਂ ਰੱਬ ਨੂੰ ਇਹ ਕਹਿਣ ਲੱਗੀ, "ਸੱਚੇ ਪਾਤਸ਼ਾਹ, ਏਥੋਂ ਦੇ ਡਾਕਟਰਾਂ ਦੇ ਹੱਥ ਵਿਚ ਸ਼ਫ਼ਾ ਬਖ਼ਸ਼ੀਂ ਕਿ ਉਹ ਜਿਸ ਬੱਚੇ ਦਾ ਵੀ ਇਲਾਜ ਕਰਨ ਉਹ ਰਾਜ਼ੀ ਹੋ ਜਾਵੇ।" ਪਰ ਇਸ ਅਰਦਾਸ ਵਿਚ ਵੀ ਮੈਨੂੰ ਸ੍ਵਾਰਥ ਨਜ਼ਰ ਆਉਣ ਲੱਗਾ। ਕਲ੍ਹ ਦੀ ਮੈਂ ਇਹ ਅਰਦਾਸ ਕਰ ਰਹੀ ਹਾਂ, "ਸੱਚੇ ਪਾਤਸ਼ਾਹ ਸੰਸਾਰ ਦੇ ਸਭ ਡਾਕਟਰਾਂ ਦੇ ਹੱਥ ਵਿਚ ਸ਼ਫ਼ਾ ਬਖ਼ਸ਼ੀਂ ਤਾਂ ਜੁ ਕਿਸੇ ਮਾਂ ਦਾ ਕੋਈ ਵੀ ਰੋਗੀ ਬੱਚਾ ਤੇਰੀ ਰਹਿਮਤ ਤੋਂ ਵਾਂਞਾ ਨਾ ਰਹੇ।"

ਮੈਂ ਉਸ ਦੇ ਸਿਰ 'ਤੇ ਹੱਥ ਰੱਖਿਆ ਤੇ ਕਿਹਾ, "ਬੱਚੀਏ, ਤੂੰ ਅੱਜ ਮੈਨੂੰ ਵੀ ਸਹੀ ਅਰਦਾਸ ਕਰਨੀ ਸਿਖਾ ਦਿੱਤੀ ਏ।"

ਉਸ ਦੀਆਂ ਅੱਖਾਂ ਫਿਰ ਤੋਂ ਮੁੰਦ ਗਈਆਂ।

*ਪੁਸਤਕ ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ* ਵਿੱਚੋਂ ਧੰਨਵਾਦ ਸਹਿਤ।

---

**ਗੁਰਪੁਰਵਾਸੀ*

# ਮਨੁੱਖਾ ਜਨਮ ਦਾ ਫਲ

*-ਗਿ. ਦਿੱਤ ਸਿੰਘ**

ਇਕ ਮਹਾਤਮਾ ਦਾ ਕਥਨ ਹੈ ਕਿ "ਨਿੰਦ੍ਰਾ, ਭੋਜਨ, ਭੋਗ, ਭੈ ਇਹ ਪਸ਼ ਪੁਰਖ ਸਮਾਨ। ਨਰ ਗਿਆਨ ਨਿਜ ਅਧਕਤਾ ਗਯਾਨ ਬਿਨਾਂ ਪਸ਼ੂ ਜਾਨ।" ਇਸ ਕਥਨ ਦਾ ਭਾਵ ਇਹ ਹੈ ਕਿ ਇਸ ਸੰਸਾਰ ਦੇ ਬਹੁਤ ਸਾਰੇ ਪ੍ਰਾਣੀਆਂ ਨੇ ਅਪਨੀ-ਅਪਨੀ ਇੱਛਾ ਦੇ ਅਨੁਸਾਰ ਅਪਨੇ ਜੀਵਨ ਦਾ ਯਾ ਜਨਮ ਦਾ ਫਲ ਸਮਝ ਛੱਡਿਆ ਹੈ, ਜੈਸਾ ਕਿ ਚੋਰ ਲੋਕ ਇਹ ਆਖਦੇ ਹਨ ਕਿ ਬਿਗਾਨੇ ਘਰ ਨੂੰ ਸੰਨ੍ਹ ਲਾ ਕੇ ਉਨ੍ਹਾਂ ਦਾ ਮਾਲ ਲੁੱਟ ਲਿਆਉਣਾ ਅਰ ਆਪਸ ਵਿਚ ਵੰਡ ਕੇ ਖਾ ਲੈਣਾ ਹੀ ਜਨਮ ਦਾ ਫਲ ਹੈ। ਇਸੀ ਤਰ੍ਹਾਂ ਠੱਗਾਂ ਨੂੰ ਪੁੱਛੀਏ ਤਦ ਉਹ ਭੀ ਆਖਦੇ ਹਨ ਕਿ ਦੂਸਰੇ ਆਦਮੀ ਦੇ ਧਨ ਮਾਲ ਨੂੰ ਅਪਨੀ ਚਤਰਾਈ ਨਾਲ ਧੋਖਾ ਦੇ ਕੇ ਅਪਨਾ ਖੀਸਾ ਭਰ ਲੈਣਾ ਅਤੇ ਫੇਰ ਵੱਡੇ ਆਰਾਮ ਨਾਲ ਬੈਠ ਕੇ ਖਾਣਾ ਹੀ ਜਨਮ ਦਾ ਫਲ ਹੈ। ਫੇਰ ਯਾਰ ਆਖਦੇ ਹਨ ਕਿ ਪਰ-ਇਸਤ੍ਰੀ ਨਾਲ ਪ੍ਰੀਤੀ ਕਰਨ ਦਾ ਅਨੰਦ ਹੀ ਜੀਵਨ ਦਾ ਫਲ ਹੈ। ਇਸ ਤੇ ਬਿਨਾਂ ਮਾਸਾਹਾਰੀ ਸ਼ਕਾਰੀ ਆਖਦੇ ਹਨ ਕਿ ਬੰਦੂਕ ਯਾ ਕੁੱਤਿਆਂ ਨਾਲ ਜੰਗਲ ਦੇ ਮ੍ਰਿਗਾਂ ਨੂੰ ਮਾਰ ਕੇ ਉਨ੍ਹਾਂ ਦੇ ਮਾਸ ਨਾਲ ਅਪਨਾ ਮਾਸ ਵਧਾਉਣਾ ਹੀ ਜਨਮ ਦਾ ਫਲ ਸਮਝੀਦਾ ਹੈ। ਇਸ ਤੇ ਬਿਨਾਂ ਰਾਗ ਵਿੱਦਯਾ ਦੇ ਜਾਨਨ ਵਾਲੇ** ਖ੍ਯਾਲ ਕਰਦੇ ਹਨ ਕਿ ਸੁਰ ਤਾਲ ਦਾ ਪਤਾ ਹੋਣਾ ਹੀ ਜਨਮ ਫਲ ਦਾ ਹੈ ਅਰ ਰਾਗ ਦੇ ਪਯਾਰੇ ਕੰਜਰੀ ਦੇ ਨਾਚ ਤਮਾਸ਼ੇ ਦੇ ਦੇਖਨ ਵਿਚ ਹੀ ਅਪਨੇ ਜੀਵਨ ਦਾ ਫਲ ਮੰਨਦੇ ਹਨ। ਇਸੀ ਪ੍ਰਕਾਰ ਸ਼ਰਾਬੀ ਆਦਮੀ ਇਕ ਪਯਾਲਾ ਕੌੜੇ ਪਾਣੀ ਦਾ ਪੀ ਕੇ ਉਸ ਨਾਲ ਬੇਸੁਧ ਹੋਨ ਤਾਈਂ ਹੀ ਜੀਵਨ ਦਾ ਫਲ ਸਮਝਦਾ ਹੈ ਅਤੇ ਚੰਗੇ ਬਸਤ੍ਰ ਪਹਿਰਨ ਵਾਲੇ ਲੋਗ ਅੱਛੇ-ਅੱਛੇ ਪੁਸ਼ਾਕਿਆਂ ਦੇ ਪਹਰਨ ਵਿਚ ਹੀ ਜੀਵਨ ਦਾ ਲਾਭ ਜਾਨਦੇ ਹਨ। ਇਸੀ ਤਰ੍ਹਾਂ ਤੀਰਥ ਭਰਮਨ ਵਾਲੇ ਤੀਰਥ ਯਾਤ੍ਰਾ ਕਰਨ ਨੂੰ ਹੀ ਜਨਮ ਦਾ ਲਾਭ ਸਮਝੀ ਬੈਠੇ ਹਨ। ਇਨ੍ਹਾਂ ਤੇ ਅੱਗੇ ਦਾਤੇ ਲੋਗ ਦਾਨ ਤੇ ਅਰ ਧ੍ਯਾਤੇ ਲੋਗ ਧ੍ਯਾਨ ਤੇ ਹੀ ਜੀਵਨ ਦਾ ਫਲ ਜਾਨਦੇ ਹਨ।

ਇਸੀ ਤਰ੍ਹਾਂ ਵਿੱਦਯਾ ਦੇ ਵਿਚਾਰ ਵਾਲੇ ਲੋਗ ਸ਼ਾਸਤ੍ਰ ਪੁਰਾਣ ਉਪਨਿਖਧਾਂ ਅਤੇ ਵੇਦਾਂ ਦੇ ਪੜ੍ਹਨ ਤੇ ਹੀ ਜੀਵਨ ਸਫਲਾ ਆਖਦੇ ਹਨ।

ਭਾਵੇਂ ਇਨ੍ਹਾਂ ਸਾਰਿਆਂ ਵਿਖ੍ਯਾ ਦੇ ਅਭਲਾਖੀ ਅਪਨੇ-ਅਪਨੇ ਖ੍ਯਾਲਾਂ ਦੇ ਨਾਲ ਜੀਵਨ ਦਾ ਫਲ ਸਮਝੀ ਬੈਠੇ ਹਨ, ਪਰੰਤੂ ਇਹ ਸਾਰੇ ਗੁਣ ਜੋ ਨਿੰਦ੍ਰਾ, ਭੋਜਨ, ਭੋਗ ਅਤੇ ਭੈ ਆਦਿਕ ਹਨ ਸੋ ਪਸ਼ੂਆਂ ਅਤੇ ਪੁਰਖਾਂ ਦੇ ਇੱਕੋ ਜੇਹੇ ਸਮਾਨ ਹਨ, ਪਰੰਤੂ

**ਇੱਥੇ ਗਿਆਨੀ ਜੀ ਦਾ ਭਾਵ ਕੇਵਲ ਦੁਨਿਆਵੀ ਨਾਚ ਗਾਣੇ ਤੋਂ ਹੈ। ਪਰਮਾਤਮਾ ਦਾ ਜਸ ਗਾਉਣ ਲਈ ਰਾਗ ਵਿੱਦਿਆ ਦਾ ਉਪਯੋਗ ਧੰਨਤਾ ਯੋਗ ਹੈ।

*ਗੁਰਪੁਰਵਾਸੀ*

ਪੁਰਖਾਂ ਵਿਚ ਜੋ ਵਸ਼ੇਸ਼ਤਾ ਹੈ ਸੋ ਇਹੋ ਹੈ ਜੋ ਗਜਾਨ ਦੀ ਪ੍ਰਾਪਤੀ ਹੋਨੀ ਹੈ। ਇਸ ਤੇ ਬਿਨਾਂ ਪੁਰਖ ਪਸ਼ੂ ਦੇ ਸਮਾਨ ਹੀ ਸਮਝਿਆ ਜਾਂਦਾ ਹੈ, ਕਿਉਂਕਿ ਜਿਤਨੀਆਂ ਸ਼ਰੀਰਕ ਵਾਸ਼ਨਾ ਹਨ ਸੋ ਪਸ਼ੂਆਂ ਅਤੇ ਪੁਰਖਾਂ ਦੀਆਂ ਸਮਾਨ ਹੀ ਪਾਈਆਂ ਜਾਂਦੀਆਂ ਹਨ, ਪਰੰਤੂ ਪਸ਼ੂਆਂ ਵਿਚ ਅਕਾਲ ਪੁਰਖ ਦੇ ਪ੍ਰਾਪਤ ਕਰਨ ਦੀ ਜਗਜਾਸਾ ਕਦੇ ਭੀ ਪੈਦਾ ਨਹੀਂ ਹੁੰਦੀ ਹੈ।

ਇਸੀ ਪ੍ਰਕਾਰ ਜਿਸ ਪੁਰਖ ਦੇ ਰਿਦੇ ਵਿਚ ਅਕਾਲ ਪੁਰਖ ਦੇ ਗਜਾਨ ਦੀ ਇੱਛਾ ਨਹੀਂ ਹੈ ਅਤੇ ਨਿਰਾ ਖਾਨਾ, ਪਹਿਰਨਾ ਅਤੇ ਨਿੰਦ੍ਰਾ ਭੋਜਨ ਆਦਿਕ ਵਿਚ ਹੀ ਤਤਪਰ ਰਹਿਨਾ ਆਪਣੇ ਜੀਵਨ ਦਾ ਫਲ ਸਮਝਦਾ ਹੈ ਸੋ ਭੀ ਇਸ ਪ੍ਰਕਾਰ ਦਾ ਪਸ਼ੂ ਸਮਝਨਾ ਚਾਹੀਦਾ ਹੈ।

ਪਜਾਰੇ ਪਾਠਕ ਅਪਨੇ ਆਪ ਦੇ ਜੀਵਨ ਦਾ ਫਲ ਨਿਰਾ ਸ਼ਰੀਰਕ ਕਾਮਨਾ ਦਾ ਪੂਰਾ ਕਰਨਾ ਹੀ ਨਾ ਸਮਝਨ, ਕਿੰਤੂ ਗਜਾਨ ਦੀ ਪ੍ਰਾਪਤੀ ਹੀ ਇਸ ਜਨਮ ਦਾ ਮੁੱਖ ਫਲ ਹੈ, ਜਿਸ ਦੇ ਵਾਸਤੇ ਪੁਰਖਾਰਥ ਕਰਨ।

(ਖਾਲਸਾ ਅਖ਼ਬਾਰ ਲਾਹੌਰ, ੨੧ ਅਗਸਤ, ੧੮੯੬, ਪੰਨਾ ੩)

ਡਾ. ਇੰਦਰਜੀਤ ਸਿੰਘ ਗੋਗੋਆਣੀ ਦੁਆਰਾ ਸੰਪਾਦਤ ਪੁਸਤਕ *'ਗਿਆਨੀ ਦਿੱਤ ਸਿੰਘ ਤੇ ਸਿੱਖ ਮਸਲੇ'* ਵਿੱਚੋਂ ਧੰਨਵਾਦ ਸਹਿਤ।

■

---

**. . . ਸਾਕਾ ਸਾਰਾਗੜ੍ਹੀ** **ਪੰਨਾ ੬੭ ਦਾ ਬਾਕੀ**

੪. ਸ. ਬੁੱਧ ਸਿੰਘ, ੫. ਸ. ਉੱਤਮ ਸਿੰਘ, ੬. ਸ. ਭੋਲਾ ਸਿੰਘ, ੭. ਨਾਰਾਇਣ ਸਿੰਘ, ੮. ਸ. ਜੀਵਨ ਸਿੰਘ, ੯. ਸ. ਹੀਰਾ ਸਿੰਘ, ੧੦. ਸ. ਭਗਵਾਨ ਸਿੰਘ, ੧੧. ਸ. ਜੀਵਾ ਸਿੰਘ, ੧੨. ਸ. ਸਾਹਿਬ ਸਿੰਘ, ੧੩. ਸ. ਰਾਮ ਸਿੰਘ, ੧੪. ਸ. ਗੁਰਮੁਖ ਸਿੰਘ, ੧੫. ਸ. ਭਗਵਾਨ ਸਿੰਘ, ੧੬. ਸ. ਗੁਰਮੁੱਖ ਸਿੰਘ, ੧੭. ਸ. ਬੂਟਾ ਸਿੰਘ, ੧੮. ਸ. ਨੰਦ ਸਿੰਘ, ੧੯. ਸ. ਰਾਮ ਸਿੰਘ, ੨੦. ਸ. ਚੰਦਾ ਸਿੰਘ, ੨੧. ਸ. ਪਿਆਰਾ ਸਿੰਘ।

ਇਨ੍ਹਾਂ ਸ਼ਹੀਦਾਂ ਦੀਆਂ ਯਾਦਗਾਰਾਂ ਵੱਖ-ਵੱਖ ਸਥਾਨਾਂ ਉੱਪਰ ਸਥਾਪਿਤ ਕੀਤੀਆਂ ਗਈਆਂ ਹਨ:-

੧. ਸਾਰਾਗੜ੍ਹੀ- ਵਜ਼ੀਰਸਤਾਨ

੨. ਗੁਰਦੁਆਰਾ ਸਾਰਾਗੜ੍ਹੀ, ਕੇਸਰੀ ਬਾਗ, ਸ੍ਰੀ ਅੰਮ੍ਰਿਤਸਰ।

੩. ਤੀਜੀ ਯਾਦਗਾਰ ਫਿਰੋਜ਼ਪੁਰ ਵਿਚ ਬਣਾਈ ਗਈ ਹੈ। ਜ਼ਿਆਦਾ ਜਵਾਨ ਇਸ ਜ਼ਿਲ੍ਹੇ ਨਾਲ ਸੰਬੰਧਿਤ ਸਨ।

੪. ੪ ਸਿੱਖ ਰੈਜੀਮੈਂਟ ਹੈੱਡ ਕੁਆਟਰ, ਮੇਰਠ ਯੂ.ਪੀ. ਵਿਚ ਵੀ ਇਕ ਯਾਦਗਾਰ ਬਣਾਈ ਗਈ ਹੈ।

■

# ਪਹਿਲੇ ਪ੍ਰਤਿਭਾਵਾਨ ਸਿੱਖ ਦਾਰਸ਼ਨਿਕ: ਡਾ. ਸ਼ੇਰ ਸਿੰਘ

*-ਡਾ. ਪਲਵਿੰਦਰ ਕੌਰ**

ਸੰਸਾਰ ਵਿਚ ਕੁਝ ਅਜਿਹੇ ਮਨੁੱਖ ਵੀ ਆਉਂਦੇ ਹਨ ਜਿਹੜੇ ਆਪਣੀ ਉੱਚ ਕਰਨੀ ਰਾਹੀਂ ਇਤਿਹਾਸ ਦੇ ਸੁਨਹਿਰੀ ਪੰਨਿਆਂ ਉੱਤੇ ਆਪਣੀਆਂ ਅਭੁੱਲ ਯਾਦਾਂ ਛੱਡ ਜਾਂਦੇ ਹਨ। ਸਿੱਖ ਇਤਿਹਾਸ ਅਜਿਹੇ ਮਨੁੱਖਾਂ ਦੀ ਦਾਸਤਾਨ ਨਾਲ ਭਰਿਆ ਹੋਇਆ ਹੈ। ਇਨ੍ਹਾਂ ਵਿਚ ਮਹਾਂਪੁਰਖ, ਸੰਤ, ਮਹਾਤਮਾ, ਸੂਰਮੇ, ਦਾਨੀ, ਵਿਦਵਾਨ, ਆਦਿ ਅਨੇਕਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ।

ਵੀਹਵੀਂ ਸਦੀ ਦੇ ਮੁਢਲੇ ਦਹਾਕੇ ਵਿਚ ਅਜਿਹੇ ਅਨੇਕ ਸਤਿਕਾਰਤ ਪੁਰਸ਼ ਪੈਦਾ ਹੋਏ, ਜਿਨ੍ਹਾਂ ਨੇ ਇਤਿਹਾਸ ਦੇ ਸਫ਼ਿਆਂ ਉੱਤੇ ਆਪਣੀਆਂ ਡੂੰਘੀਆਂ ਪੈੜਾਂ ਛੱਡੀਆਂ। ਇਨ੍ਹਾਂ ਵਿੱਚੋਂ ਡਾ. ਸ਼ੇਰ ਸਿੰਘ ਇਕ ਅਜਿਹੀ ਵਿਲੱਖਣ ਸ਼ਖ਼ਸੀਅਤ ਦਾ ਨਾਂ ਹੈ, ਜਿਨ੍ਹਾਂ ਦਾ ਜ਼ਿਕਰ ਅਕਾਦਮਿਕ ਜਗਤ ਵਿਚ ਬਹੁਤ ਮਾਣ ਨਾਲ ਲਿਆ ਜਾਂਦਾ ਹੈ। ਡਾ. ਸ਼ੇਰ ਸਿੰਘ ਨੇ ਗੁਰਮਤਿ ਆਸ਼ਿਆਂ ਦੀ ਨਿਵੇਕਲੀ ਵਿਆਖਿਆਕਾਰੀ ਕਰ ਕੇ ਸਿੱਖ ਇਤਿਹਾਸ ਦੇ ਵਰਕਿਆਂ ਉੱਤੇ ਆਪਣੇ ਲਈ ਚਿਰਜੀਵੀ ਥਾਂ ਬਣਾਈ ਹੈ।

ਡਾ. ਸ਼ੇਰ ਸਿੰਘ ਦਾ ਜਨਮ ੧ ਫਰਵਰੀ, ੧੯੦੩ ਈ. ਨੂੰ ਪਿੰਡ ਬਿਲਾਸਪੁਰ, ਤਹਿਸੀਲ ਮੋਗਾ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਹੋਇਆ। ਇਹ ਪਿੰਡ ਮੋਗਾ-ਬਰਨਾਲਾ ਰੋਡ ਉੱਤੇ ਲੱਗਭਗ ਵੀਹ ਮੀਲ ਦੀ ਦੂਰੀ ਉੱਤੇ ਹੈ। ਆਪ ਦੇ ਪਿਤਾ ਸ. ਵਰਿਆਮ ਸਿੰਘ ਤੇ ਮਾਤਾ ਪ੍ਰੀਤ ਕੌਰ ਸਧਾਰਨ ਕਿਰਸਾਣ ਪਰਿਵਾਰ ਨਾਲ ਸੰਬੰਧਿਤ ਸਨ। ਪਿਤਾ ਦੀ ਯੋਗ ਅਗਵਾਈ ਤੇ ਧਾਰਮਿਕ ਪਰਵਿਰਤੀ ਦਾ ਆਪ ਦੇ ਜੀਵਨ ਉੱਤੇ ਡੂੰਘਾ ਅਸਰ ਹੋਇਆ। ਉਸ ਸਮੇਂ ਦੌਰਾਨ ਨਾਮਧਾਰੀਆਂ ਦੇ ਵਧਦੇ ਪ੍ਰਭਾਵ ਕਾਰਨ ਆਪ ਦੇ ਪਿਤਾ ਇਨ੍ਹਾਂ ਵਿਚ ਸ਼ਾਮਲ ਹੋ ਗਏ, ਜਿਸ ਕਾਰਨ ਉਨ੍ਹਾਂ ਦੀ ਗੁਰਬਾਣੀ ਪ੍ਰਤੀ ਵਿਸ਼ੇਸ਼ ਰੁਚੀ ਬਣੀ। ਆਪ ਦੇ ਪਿਤਾ ਬਹੁਤ ਹੀ ਇਮਾਨਦਾਰ ਅਤੇ ਮਿਹਨਤੀ ਵਿਅਕਤੀ ਸਨ। ਉਨ੍ਹਾਂ ਦੀ ਐਨੀ ਸਮਰਥਾ ਨਹੀਂ ਸੀ ਕਿ ਉਹ ਆਪਣੇ ਸੀਮਤ ਆਰਥਿਕ ਸਾਧਨਾਂ ਨਾਲ ਬਾਲਕ ਸ਼ੇਰ ਸਿੰਘ ਨੂੰ ਪੜ੍ਹਾ-ਲਿਖਾ ਸਕਦੇ, ਕਿਉਂਕਿ ਉਨ੍ਹਾਂ ਕੋਲ ਆਪਣੇ ਪਰਿਵਾਰ ਦੇ ਜੀਵਨ-ਨਿਰਬਾਹ ਲਈ ਕੁਝ ਕੁ ਵਾਹੀ ਯੋਗ ਜ਼ਮੀਨ ਸੀ। ਸ਼ੇਰ ਸਿੰਘ ਦੇ ਤਾਇਆ ਗਿ. ਹਰਦਿੱਤ ਸਿੰਘ ਵਿੱਦਿਆ ਦੇ ਬਹੁਤ ਕਦਰਦਾਨ ਸਨ, ਉਨ੍ਹਾਂ ਨੇ ਸ਼ੇਰ ਸਿੰਘ ਨੂੰ ਪੜ੍ਹਾਈ ਕਰਨ ਲਈ ਪ੍ਰੇਰਿਆ। ਪ੍ਰੇਰਨ ਦੇ ਨਾਲ-ਨਾਲ ਉਨ੍ਹਾਂ ਨੇ ਸ਼ੇਰ ਸਿੰਘ ਦੀ ਪੜ੍ਹਾਈ ਦੀ ਜ਼ਿੰਮੇਵਾਰੀ ਵੀ ਆਪਣੇ ਸਿਰ ਲੈ ਲਈ। ਗਿ. ਹਰਦਿੱਤ ਸਿੰਘ ਦੁਆਰਾ ਦਿੱਤੀ ਆਰਥਿਕ ਮਦਦ ਸਦਕਾ ਹੀ ਸ਼ੇਰ ਸਿੰਘ ਮੁੱਢਲੀ ਵਿੱਦਿਆ

**ਸੀਨੀਅਰ ਰਿਸਰਚ ਫੈਲੋ, ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਹਿਗੜ੍ਹ ਸਾਹਿਬ। ਮੋ: +੯੧੯੬੪੬੦-੦੪੧੫੧*

ਪ੍ਰਾਪਤ ਕਰਨ ਵਿਚ ਕਾਮਯਾਬ ਹੋ ਸਕੇ।

ਡਾ. ਸ਼ੇਰ ਸਿੰਘ ਦਾ ਵਿਆਹ ਸੁਧਾਰ ਨਿਵਾਸੀ ਸੂਬੇਦਾਰ ਹਰਦਿੱਤ ਸਿੰਘ ਦੀ ਸਪੁੱਤਰੀ ਬੀਬੀ ਅਮਰਜੀਤ ਕੌਰ ਨਾਲ ੧੯੨੯ ਈ. ਵਿਚ ਹੋਇਆ। ਵਿਆਹ ਤੋਂ ਕੁਝ ਚਿਰ ਮਗਰੋਂ ਵਾਹਿਗੁਰੂ ਨੇ ਕ੍ਰਮਵਾਰ ਆਪ ਨੂੰ ਦੋ ਲੜਕੇ ਤੇ ਇਕ ਲੜਕੀ ਦੀ ਦਾਤ ਬਖਸ਼ੀ। ਆਪਣੇ ਬਚਿਆਂ ਨੂੰ ਆਪ ਨੇ ਉੱਚ ਵਿੱਦਿਆ ਦੇ ਕੇ ਚੰਗੇ ਇਨਸਾਨ ਬਣਾਇਆ।

ਡਾ. ਸ਼ੇਰ ਸਿੰਘ ਦੀ ਬਚਪਨ ਤੋਂ ਹੀ ਪੜ੍ਹਨ ਵਿਚ ਵਿਸ਼ੇਸ਼ ਰੁਚੀ ਸੀ। ਉਨ੍ਹਾਂ ਨੇ ਆਪਣੀ ਮੁੱਢਲੀ ਪੜ੍ਹਾਈ ਪਿੰਡ ਤਖਤਪੁਰਾ ਤੇ ਪਿੰਡ ਬੁੱਟਰ ਦੇ ਸਕੂਲਾਂ ਵਿਚ ਪ੍ਰਾਪਤ ਕੀਤੀ। ੧੯੧੫ ਈ. ਵਿਚ ਪ੍ਰਾਇਮਰੀ ਦਾ ਇਮਤਿਹਾਨ ਪਾਸ ਕਰਨ ਉਪਰੰਤ ਵਰਨੈਕੂਲਰ ਮਿਡਲ ਸਕੂਲ, ਬੁੱਟਰ ਵਿਚ ਦਾਖ਼ਲਾ ਲਿਆ। ਇਸ ਸਕੂਲ ਵਿਚ ਉਨ੍ਹਾਂ ਨੇ ਮਿਹਨਤ ਕਰਕੇ ਚੰਗੇ ਨੰਬਰਾਂ ਨਾਲ ਨੌਵੀਂ ਜਮਾਤ ਪਾਸ ਕੀਤੀ। ੧੯੨੨ ਈ. ਵਿਚ ਦਸਵੀਂ ਦੇ ਇਮਤਿਹਾਨ ਪ੍ਰਾਈਵੇਟ (ਨਿੱਜੀ) ਤੌਰ 'ਤੇ ਪਹਿਲੇ ਦਰਜੇ ਵਿਚ ਪਾਸ ਕੀਤੇ। ਪ੍ਰਾਈਵੇਟ ਇਮਤਿਹਾਨ ਦੇਣ ਦਾ ਕਾਰਨ ਕੁਝ ਇਉਂ ਬਣਿਆ ਕਿ ੧੯੨੦ ਈ. ਵਿਚ ਸਵਰਾਜ ਦੀ ਪ੍ਰਾਪਤੀ ਲਈ ਨਾ-ਮਿਲਵਰਤਨ ਲਹਿਰ ਸ਼ੁਰੂ ਹੋਈ। ਸ਼ੇਰ ਸਿੰਘ ੧੯੨੨ ਈ. ਵਿਚ ਇਸ ਲਹਿਰ ਵਿਚ ਸ਼ਾਮਲ ਹੋਏ। ਇਸ ਕਿਸਮ ਦੀ ਸ਼ਮੂਲੀਅਤ ਉਸ ਸਮੇਂ ਅੰਗਰੇਜ਼ ਸਰਕਾਰ ਦੀ ਨਜ਼ਰ ਵਿਚ ਦੇਸ਼-ਵਿਦਰੋਹ ਸਮਝੀ ਜਾਂਦੀ ਸੀ। ਇਸ ਲਈ ਨਾ-ਮਿਲਵਰਤਨ ਲਹਿਰ ਵਿਚ ਸ਼ਾਮਲ ਹੋਣ ਕਾਰਨ ਕਿਸੇ ਵੀ ਸਕੂਲ ਵਿਚ ਸ਼ੇਰ ਸਿੰਘ ਨੂੰ ਦਾਖ਼ਲਾ ਨਾ ਮਿਲ ਸਕਿਆ।

੧੯੨੨ ਈ. ਵਿਚ ਹੀ ਉਨ੍ਹਾਂ ਨੇ ਦਸਵੀਂ ਦੇ ਨਾਲ-ਨਾਲ ਗਿਆਨੀ ਦਾ ਇਮਤਿਹਾਨ ਵੀ ਪਹਿਲੇ ਦਰਜੇ ਵਿਚ ਪਾਸ ਕੀਤਾ। ੧੯੨੪ ਵਿਚ ਸ਼ੇਰ ਸਿੰਘ ਨੇ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਤੋਂ ਐਫ. ਏ. ਪਾਸ ਕੀਤੀ। ਕਾਲਜ ਦੇ ਪ੍ਰਬੰਧ ਨੂੰ ਲੈ ਕੇ ਕੁਝ ਸੁਹਿਰਦ ਵਿਦਿਆਰਥੀਆਂ ਦੁਆਰਾ ਇਕ ਲਹਿਰ ਚਲਾਈ ਜਾ ਰਹੀ ਸੀ। ਇਸ ਲਹਿਰ ਨੂੰ ਦੇਖ ਕੇ ਸ਼ੇਰ ਸਿੰਘ ਵੀ ਸਰਗਰਮ ਹੋ ਗਏ ਅਤੇ ਉਨ੍ਹਾਂ ਨੇ ਕਾਲਜ ਦੇ ਵਿਦਿਆਰਥੀਆਂ ਨੂੰ ਸੰਗਠਿਤ ਕਰ ਕੇ ਹੜਤਾਲ ਜਿਸ ਸਦਕਾ ਕਾਲਜ ਦੇ ਨਵੇਂ ਬਣੇ ਪ੍ਰਿੰਸੀਪਲ ਰਾਇ ਬਹਾਦਰ ਮਿਸਟਰ ਮਨਮੋਹਨ ਨੇ ਸ਼ੇਰ ਸਿੰਘ ਦੇ ਨਾਂ ਇਕ ਪੱਤਰ ਲਿਖ ਕੇ ਕਾਲਜ ਵਿਚ ਉਸ ਨੂੰ ਮੁੜ ਦਾਖਲਾ ਨਾ ਦੇਣ ਬਾਰੇ ਕਿਹਾ। ਪ੍ਰਿੰਸੀਪਲ ਦੇ ਪੱਤਰ ਵਿਚਲੇ ਸ਼ਬਦ ਸਨ, "ਇਸ ਕਾਲਜ ਵਿਚ ਅਜਿਹੇ ਬੰਦਿਆਂ ਲਈ ਕੋਈ ਥਾਂ ਨਹੀਂ ਹੈ ਜਿਹੜੇ ਕਿ ਇਸ ਕਾਲਜ ਨੂੰ ਬਰਬਾਦ ਕਰਨ ਉਤੇ ਤੁਲੇ ਹੋਏ ਹੋਣ। "

ਇਸ ਉਪਰੰਤ ਸ਼ੇਰ ਸਿੰਘ ਨੂੰ (ਐਫ. ਏ. ਵਿੱਚੋਂ ਚੰਗੇ ਨੰਬਰ ਹੋਣ ਕਾਰਨ) ਸਰਕਾਰੀ ਕਾਲਜ, ਲਾਹੌਰ ਵਿਚ ਦਾਖਲਾ ਮਿਲ ਗਿਆ। ੧੯੨੬ ਈ. ਵਿਚ ਬੀ.ਏ. ਤੇ ੧੯੨੮ ਵਿਚ ਐਮ.ਏ. (ਫ਼ਾਰਸੀ) ਸਰਕਾਰੀ ਕਾਲਜ, ਲਾਹੌਰ ਤੋਂ ਹੀ ਪਾਸ ਕੀਤੀ। ਇਨ੍ਹਾਂ ਡਿਗਰੀਆਂ ਤੋਂ ਇਲਾਵਾ ਉਨ੍ਹਾਂ ਨੇ ਐਮ.ਓ.ਐਲ. (M.O.L.)

ਮੁਨਸ਼ੀ ਫ਼ਾਜ਼ਿਲ (ਫਾਰਸੀ ਦੀ ਗਿਆਨੀ) ਵੀ ਅੱਵਲ ਦਰਜੇ ਵਿਚ ਪਾਸ ਕੀਤੀ। ਇਸ ਉਪਰੰਤ ਐਮ.ਏ. ਫ਼ਿਲਾਸਫ਼ੀ ਵੀ ਕੀਤੀ। ੧੯੨੭-੨੮ ਦੌਰਾਨ ਇੱਕੋ ਸਮੇਂ ਹੀ ਇਹ ਤਿੰਨੋਂ ਡਿਗਰੀਆਂ ਪ੍ਰਾਪਤ ਕੀਤੀਆਂ। ਇਹ ਡਿਗਰੀਆਂ ਕਰਨ ਤੋਂ ਬਾਅਦ ਵੀ ਸ਼ੇਰ ਸਿੰਘ ਦਾ ਰੁਝਾਨ ਉਚ ਡਿਗਰੀ (ਪੀਐਚ.ਡੀ.) ਹਾਸਲ ਕਰਨ ਦਾ ਸੀ। ਆਪਣੀ ਇਸ ਇੱਛਾ ਦਾ ਖੁਲਾਸਾ ਉਨ੍ਹਾਂ ਨੇ ਇਕ ਦਿਨ ਮਾਸਟਰ ਤਾਰਾ ਸਿੰਘ ਕੋਲ ਵੀ ਕੀਤਾ, ਜਿਸ ਵਿਚ ਉਨ੍ਹਾਂ ਨੇ ਵਿਦੇਸ਼ ਜਾਣ ਲਈ ਮਾਇਆ ਦੀ ਤੰਗੀ ਬਾਰੇ ਵੀ ਇਸ਼ਾਰਾ ਦਿਤਾ।

ਆਪਣੀ ਇੱਛਾ ਦੀ ਪੂਰਤੀ ਹਿੱਤ ਡਾ. ਸ਼ੇਰ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਪਾਸੋਂ ਵਜੀਫਾ ਪ੍ਰਾਪਤ ਕਰਕੇ ਉੱਚ ਵਿੱਦਿਆ (ਪੀਐਚ.ਡੀ.) ਹਾਸਲ ਕਰਨ ਲਈ ਸਤੰਬਰ, ੧੯੩੬ ਨੂੰ ਯੂਨੀਵਰਸਿਟੀ ਆਫ ਲੰਡਨ (ਇੰਗਲੈਂਡ) ਵਿਚ ਦਾਖਲਾ ਲਿਆ। ਇੱਥੇ ਉਨ੍ਹਾਂ ਨੇ ਡਾ. ਟੀ. ਗਰਾਹਮ ਬੈਲੀ (Dr. T. Grahame Bailey) ਦੀ ਨਿਗਰਾਨੀ ਹੇਠ Philosophy of Sikhism ਵਿਸ਼ੇ ਉੱਤੇ ਅੰਗਰੇਜ਼ੀ ਵਿਚ ਸ਼ੋਧ-ਪ੍ਰਬੰਧ ਲਿਖ ਕੇ ਜੁਲਾਈ, ੧੯੩੮ ਵਿਚ ਪੀਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ।

ਜ਼ਿਕਰਯੋਗ ਹੈ ਕਿ ਸ਼ੇਰ ਸਿੰਘ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਿਦੇਸ਼ ਜਾ ਕੇ ਪੜ੍ਹਾਈ ਕਰਨ ਲਈ ਦਿੱਤੀ ਆਰਥਿਕ ਮਦਦ ਨੂੰ ਕਈ ਸੱਜਣ ਠੀਕ ਨਹੀਂ ਸਮਝਦੇ ਸਨ, ਪਰ ਇਹ ਖਿਆਲ ਗ਼ਲਤ ਹੈ ਕਿ ਡਾ. ਸ਼ੇਰ ਸਿੰਘ 'ਗੁਰਦੁਆਰੇ ਦੇ ਪੈਸੇ' ਉਪਰ ਵਲੈਤ ਗਏ। ਵਰਣਨਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਕ ਪੰਥਕ ਸੰਸਥਾ ਹੈ, ਜਿਹੜੀ ਕਿ ਸੈਂਕੜੇ ਅਜਿਹੇ ਵਜੀਫੇ ਦੇਣ ਦੇ ਨਾਲ-ਨਾਲ ਕਈ ਕਾਲਜ ਵੀ ਚਲਾ ਰਹੀ ਹੈ। ਇਕ ਪੰਥਕ ਬਿਰਤੀ ਵਾਲੇ ਹੋਣਹਾਰ ਵਿਦਿਆਰਥੀ ਨੂੰ ਜੇਕਰ ਕੌਮ ਸਨਮਾਨਦੀ ਹੈ (ਬਾਹਰ ਪੜ੍ਹਾਉਣ ਭੇਜਦੀ ਹੈ) ਤਾਂ ਇਹ ਕਿਸੇ ਕਾਬਲ ਵਿਅਕਤੀ ਦਾ ਕੌਮੀ ਸਨਮਾਨ ਹੈ। ਇਸ ਪ੍ਰਸੰਗ ਵਿਚ ਸ਼ੇਰ ਸਿੰਘ ਦੀ ਕਾਬਲੀਅਤ ਅਦੁੱਤੀ ਸੀ।

ਇਸ ਗੱਲ ਦਾ ਇਕ ਪੱਖ ਇਹ ਵੀ ਹੈ ਕਿ ਸ਼ੇਰ ਸਿੰਘ ਨੇ ਪੀਐਚ.ਡੀ. ਦੀ ਡਿਗਰੀ ਪ੍ਰਾਪਤ ਕਰਨ ਲਈ ਲਿਖੇ ਖੋਜ-ਪ੍ਰਬੰਧ ਦਾ ਖੁਦ ਆਪ ਬਾਅਦ ਵਿਚ ਤਰਜ਼ਮਾ ਕਰ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪ੍ਰਕਾਸ਼ਿਤ ਕਰਨ ਲਈ ਸੌਂਪਿਆ, ਜਿਸ ਦਾ ਉਨ੍ਹਾਂ ਨੇ ਕਿਸੇ ਕਿਸਮ ਦਾ ਮੁਲ ਨਹੀਂ ਵੱਟਿਆ। ਇਸ ਪੁਸਤਕ ਦੀਆਂ ਅੱਜ ਤਕ ਹਜ਼ਾਰਾਂ ਕਾਪੀਆਂ ਛਪ ਚੁਕੀਆਂ ਹਨ, ਪਰੰਤੂ ਡਾ. ਸ਼ੇਰ ਸਿੰਘ ਨੇ ਨਾ ਆਪਣੇ ਜਿਉਂਦੇ ਜੀਅ ਇਸ ਦੀ ਰਾਇਲਟੀ (royalty) ਲਈ, ਨਾ ਹੀ ਮਰਨ ਮਗਰੋਂ ਇਸ ਦਾ ਹੱਕ ਆਪਣੇ ਕਿਸੇ ਬੱਚੇ ਨੂੰ ਦਿੱਤਾ।

ਡਾ. ਸ਼ੇਰ ਸਿੰਘ ਦਾ ਅਧਿਆਪਕ ਜੀਵਨ ੧੯੩੧ ਈ. ਵਿਚ ਖਾਲਸਾ ਕਾਲਜ, ਲਾਇਲਪੁਰ ਤੋਂ ਸ਼ੁਰੂ ਹੋਇਆ। ੧੯੩੨ ਈ. ਵਿਚ ਉਹ ਸਰਕਾਰੀ ਕਾਲਜ, ਪਸਰੂਰ

ਵਿਖੇ ਨਿਯੁਕਤ ਹੋਏ। ਇਥੇ ਲੱਗਭਗ ਅੱਠ ਸਾਲ ਨੌਕਰੀ ਕਰਨ ਉਪਰੰਤ ਉਨ੍ਹਾਂ ਦੀ ਬਦਲੀ ਸਰਕਾਰੀ ਕਾਲਜ, ਸ਼ਾਹਪੁਰ ਹੋ ਗਈ। ਇੱਥੇ ਸੁਖਾਵਾਂ ਵਾਤਾਵਰਨ ਨਾ ਹੋਣ ਕਾਰਨ ਉਹ ਬਦਲੀ ਕਰਵਾ ਕੇ ਸਰਕਾਰੀ ਕਾਲਜ, ਲੁਧਿਆਣਾ ਵਿਖੇ ਚਲੇ ਗਏ। ਇਸ ਕਾਲਜ ਵਿਚ ਉਹ ਪੰਜਾਬੀ ਅਤੇ ਫ਼ਿਲਾਸਫ਼ੀ ਵਿਭਾਗਾਂ ਦੇ ਮੁਖੀ ਵੀ ਰਹੇ। ਇੱਥੇ ਕੁਝ ਸਮਾਂ ਅਧਿਆਪਨ ਕਰਨ ਮਗਰੋਂ ੧੯੫੮ ਈ. ਵਿਚ ਉਨ੍ਹਾਂ ਦੀ ਨਿਯੁਕਤੀ ਬਤੌਰ ਪ੍ਰਿੰਸੀਪਲ ਸਰਕਾਰੀ ਕਾਲਜ, ਸ੍ਰੀ ਮੁਕਤਸਰ ਹੋ ਗਈ, ਜਿੱਥੋਂ ਸੇਵਾ-ਮੁਕਤ ਹੋਣ ਤੋਂ ਬਾਅਦ ਉਨ੍ਹਾਂ ਨੇ ਮਾਲਵਾ ਸੈਂਟਰਲ ਕਾਲਜ ਆਫ਼ ਐਜੂਕੇਸ਼ਨ, ਲੁਧਿਆਣਾ ਦੇ ਪ੍ਰਿੰਸੀਪਲ ਵਜੋਂ ਸੇਵਾ ਸੰਭਾਲੀ। ਆਪਣੇ ਅੰਤਿਮ ਸਮੇਂ (੧੯੭੦) ਤਕ ਉਹ ਇੱਥੇ ਹੀ ਬਤੌਰ ਅਧਿਆਪਕ ਸੇਵਾ ਕਰਦੇ ਰਹੇ।

ਉਕਤ ਤੋਂ ਬਿਨਾ ਡਾ. ਸ਼ੇਰ ਸਿੰਘ ਨੇ ਆਪਣੇ ਜੀਵਨ ਦੌਰਾਨ ਕਈ ਸੰਸਥਾਵਾਂ ਵਿਚ ਵਡਮੁੱਲੀ ਸੇਵਾ ਨਿਭਾਈ। ਉਹ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਦੀ ਕਈ ਵਰ੍ਹੇ ਬਤੌਰ ਜਨਰਲ ਸਕੱਤਰ ਅਤੇ ਮੀਤ-ਪ੍ਰਧਾਨ ਵਜੋਂ ਸੇਵਾ ਕਰਦੇ ਰਹੇ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਸੈਨੇਟ ਦੇ ਲਗਾਤਾਰ ਵੀਹ ਸਾਲ ਮੈਂਬਰ ਵੀ ਰਹੇ। ਸਿੰਡੀਕੇਟ, ਅਕਾਦਮਿਕ ਕੌਂਸਲ, ਫੈਕਲਟੀਆਂ ਦੇ ਬੋਰਡਾਂ ਵਿਚ ਉਨ੍ਹਾਂ ਨੇ ਬੜੀ ਦ੍ਰਿੜ੍ਹਤਾ ਤੇ ਇਮਾਨਦਾਰੀ ਨਾਲ ਸੇਵਾ ਨਿਭਾਈ। ਆਪਣੀ ਲਿਆਕਤ ਅਤੇ ਨਿਸ਼ਕਾਮ ਸੇਵਾ ਭਾਵਨਾ ਕਰਕੇ ਸ਼ੇਰ ਸਿੰਘ ਪੰਜ ਵਾਰ ਲਗਾਤਾਰ ਪੰਜਾਬ ਯੂਨੀਵਰਸਿਟੀ ਦੇ ਫੈਲੋ ਚੁਣੇ ਗਏ। ਡਾ. ਸ਼ੇਰ ਸਿੰਘ ਦੋ ਸੁਸਾਇਟੀਆਂ- ਬ੍ਰਿਟਿਸ਼ ਇੰਸਟੀਚਿਊਟ ਆਫ਼ ਫ਼ਿਲਾਸਫ਼ੀ ਤੇ ਇੰਸਟੀਚਿਊਟ ਆਫ਼ ਸੋਸ਼ਿਆਲੋਜੀ ਦੇ ਵੀ ਮੈਂਬਰ ਰਹੇ। ਗੌਰਮਿੰਟ ਕਾਲਜ, ਲਾਹੌਰ ਦੇ ਵਿਦਿਆਰਥੀਆਂ ਦੁਆਰਾ ਕਾਇਮ ਕੀਤੀ ਗਈ ਪੰਜਾਬੀ ਸਭਾ (੧੯੨੫-੨੬) ਦੇ ਉਹ ਪ੍ਰਧਾਨ ਵੀ ਸਨ। ਇਨ੍ਹਾਂ ਸਭ ਤੋਂ ਇਲਾਵਾ ਡਾ. ਸ਼ੇਰ ਸਿੰਘ ਲਾਹੌਰ ਵਿਚ 'ਰਾਵੀ' ਪਤ੍ਰਿਕਾ ਦੇ ਸੰਪਾਦਕ ਵੀ ਰਹੇ।

**ਅੰਤਿਮ ਸਮਾਂ:** ਮਰਨਾ ਅਟੱਲ ਸੱਚਾਈ ਜਰੂਰ ਹੈ, ਪਰੰਤੂ ਕਈ ਵਾਰ ਇਹ ਮੌਤ ਬੜੀ ਦੁਖ-ਦਾਈ ਸਿਧ ਹੁੰਦੀ ਹੈ। ਡਾ. ਸ਼ੇਰ ਸਿੰਘ ਨਾਲ ਵੀ ਅਜਿਹਾ ਹੀ ਕੁਝ ਹੋਇਆ। ੨੫ ਫਰਵਰੀ, ੧੯੭੦ ਨੂੰ ਉਹ ਮਾਲਵਾ ਟ੍ਰੇਨਿੰਗ ਕਾਲਜ (ਲੁਧਿਆਣਾ) ਤੋਂ ਸਾਈਕਲ ਉੱਤੇ ਸਵਾਰ ਹੋ ਕੇ ਘਰ ਵੱਲ ਵਾਪਸ ਆ ਰਹੇ ਸਨ ਕਿ ਭਾਈ ਬਾਲਾ ਚੌਂਕ ਵਿਖੇ ਅਚਾਨਕ ਇਕ ਟ੍ਰੈਕਟਰ ਨੇ ਉਨ੍ਹਾਂ ਨੂੰ ਟੱਕਰ ਮਾਰੀ, ਜਿਸ ਕਾਰਨ ਉਨ੍ਹਾਂ ਦੀ ਮੌਕੇ ਉਤੇ ਹੀ ਮੌਤ ਹੋ ਗਈ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਨਾਲ ਸਿੱਖ ਅਕਾਦਮਿਕਤਾ ਦੇ ਖੇਤਰ ਵਿਚ ਨਾ ਪੂਰਾ ਹੋਣ ਵਾਲਾ ਘਾਟਾ ਪਿਆ।

**ਰਚਨਾਵਾਂ :** ਡਾ. ਸ਼ੇਰ ਸਿੰਘ ਨੇ ਜਿੱਥੇ ਅਧਿਆਪਨ ਦੇ ਖੇਤਰ ਵਿਚ ਮੱਲ੍ਹਾਂ ਮਾਰੀਆਂ, ਉੱਥੇ ਨਾਲ ਹੀ ਖੋਜ ਦੇ ਖੇਤਰ ਵਿਚ ਉਨ੍ਹਾਂ ਨੇ ਵਡਮੁੱਲੀ ਸਾਹਿਤ ਸਿਰਜਣਾ ਕੀਤੀ। ਪੰਜਾਬੀ ਵਾਰਤਕ ਦੇ ਖੇਤਰ ਵਿਚ ਆਪਣੀਆਂ ਕੁਝ ਕੁ ਗਿਣਤੀ ਦੀਆਂ ਪੁਸਤਕਾਂ ਦੇ ਆਧਾਰ ਉੱਤੇ ਉਨ੍ਹਾਂ ਨੇ ਆਪਣੀ ਵਿਸ਼ੇਸ਼ ਥਾਂ ਬਣਾਈ ਹੈ। ਡਾ. ਸ਼ੇਰ ਸਿੰਘ ਪੰਜਾਬੀ

ਦੇ ਨਾਲ-ਨਾਲ ਅੰਗਰੇਜ਼ੀ ਭਾਸ਼ਾ ਉਤੇ ਵੀ ਡੂੰਘੀ ਪਕੜ ਰੱਖਦੇ ਸਨ, ਜਿਸ ਸਦਕਾ ਉਨ੍ਹਾਂ ਨੇ ਦੋਹਾਂ ਭਾਸ਼ਾਵਾਂ ਵਿਚ ਕਿਤਾਬਾਂ ਲਿਖੀਆਂ। ਉਨ੍ਹਾਂ ਦੀਆਂ ਰਚਨਾਵਾਂ ਦਾ ਕਾਲਕ੍ਰਮ ਅਨੁਸਾਰ ਵੇਰਵਾ ਹੇਠਾਂ ਦਿੱਤਾ ਜਾ ਰਿਹਾ ਹੈ :

੧. Thoughts on Forms and Symbols in Sikhism (ed.), Mercantile Press, Lahore, 1927.

੨. ਅੰਮ੍ਰਿਤ ਜੀਵਣ, ਕ੍ਰਿਪਾ ਸਾਗਰ ਪ੍ਰੈਸ, ਲਾਹੌਰ, ੧੯੩੪.

੩. ਮਰਨ ਤੋਂ ਪਿਛੋਂ, ਅੰਮ੍ਰਿਤ ਪ੍ਰੈਸ, ਤਰਨਤਾਰਨ, ੧੯੩੪.

੪. ਬੁੱਧ ਕਸੌਟੀ, ਪੰਜਾਬ ਦਰਬਾਰ, ਲਾਹੌਰ, ੧੯੩੬.

੫. ਵਿਚਾਰਧਾਰਾ, ਲਾਹੌਰ ਬੁਕ ਸ਼ਾਪ, ਲਾਹੌਰ, ੧੯੪੦.

੬. ਸੋਹਣੀ ਫਜ਼ਲ, ਲਾਹੌਰ ਬੁਕ ਸ਼ਾਪ, ਲੁਧਿਆਣਾ, ੧੯੪੪.

੭. ਸਿੱਖ ਧਰਮ ਤੇ ਪਛੜੀਆਂ (ਦਲਿਤ) ਸ਼੍ਰੇਣੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੪੯.

੮. ਪਾਠਾਵਲੀ (ਪਹਿਲੀ ਤੋਂ ਅੱਠਵੀਂ), ਨਵੀਨ ਖੋਜ ਸਭਾ, ਲੁਧਿਆਣਾ, ੧੯੪੯.

੯. ਪੰਜਾਬੀ ਬਾਲ ਬੋਧ, ਨਵੀਨ ਖੋਜ ਸਭਾ, ਲੁਧਿਆਣਾ, ੧੯੪੯.

੧੦. ਕੰਜੂਸ ਠੇਕੇਦਾਰ,(ਅਨੁ.), ਪੰਜਾਬੀ ਪਬਲਿਸ਼ਰਜ਼, ਲੁਧਿਆਣਾ, ੧੯੫੦.

੧੧. ਨਵੀਨ ਪੰਜਾਬੀ ਭੰਡਾਰ, ਖਾਲਸਾ ਬੁਕ ਸਟਾਲ, ਲੁਧਿਆਣਾ, ੧੯੫੦.

੧੨. ਗੁਰਮਤਿ ਦਰਸ਼ਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੫੧.

੧੩. ਵਿਚਾਰਮਾਲਾ, ਲਾਹੌਰ ਬੁਕ ਸ਼ਾਪ, ਲੁਧਿਆਣਾ, ੧੯੫੧.

੧੪. ਸਾਹਿਤ ਸਮਾਲੋਚਨਾ, ਅਤਰ ਚੰਦ ਕਪੂਰ ਐਂਡ ਸੰਨਜ਼, ਦਿੱਲੀ, ੧੯੫੨.

੧੫. ਜੀਵਨ ਉਸਰਈਏ, ਅਤਰ ਚੰਦ ਕਪੂਰ ਐਂਡ ਸੰਨਜ਼, ਦਿੱਲੀ, ੧੯੫੩.

੧੬. Sikhism and Politics, Chardikala Publications, Ludhiana, 1961.

੧੭. Social and Political Philosophy of Guru Gobind Singh, Sterling Publishers (P) Ltd. Delhi and Jullundur, 1967.

੧੮. Guru Nanak on the Malady of Man (translated and compiled) Sterling Publishers (P) Ltd., Delhi, 1968.

੧੯. ਜਪੁ ਜੀ ਦਰਸ਼ਨ, ਲਾਹੌਰ ਬੁਕ ਸ਼ਾਪ, ੧੯੬੯.

੨੦. ਪ੍ਰਦੇਸ ਯਾਤ੍ਰਾ, (ਸੰਪਾ.) ਅਮਰਜੀਤ ਕੌਰ, ਲਾਹੌਰ ਬੁਕ ਸ਼ਾਪ, ਲਾਹੌਰ ੧੯੩੯.

ਡਾ. ਸ਼ੇਰ ਸਿੰਘ ਦੀਆਂ ਰਚਨਾਵਾਂ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਉਹ

ਕੇਵਲ ਬੌਧਿਕ ਕਿਸਮ ਦੇ ਵਿਦਵਾਨ ਹੀ ਨਹੀਂ ਸਨ, ਬਲਕਿ ਉਨ੍ਹਾਂ ਅੰਦਰ ਸਿੱਖੀ ਪਿਆਰ ਤੇ ਪੰਥਕ ਦਰਦ ਵੀ ਸੀ, ਜਿਸ ਦੀ ਪ੍ਰਤੱਖ ਉਦਾਹਰਨ ਉਨ੍ਹਾਂ ਦੀਆਂ ਲਿਖਤਾਂ ਤੋਂ ਮਿਲਦੀ ਹੈ। ਬੇਸ਼ਕ ਉਨ੍ਹਾਂ ਦੀਆਂ ਬਹੁਤੀਆਂ ਪੁਸਤਕਾਂ ਵਿਚ ਗੁਰਮਤਿ ਸਿਧਾਂਤਾਂ ਦੀ ਦਾਰਸ਼ਨਿਕ ਵਿਆਖਿਆ ਕਰਨਾ ਹੀ ਮੁੱਖ ਵਿਸ਼ਾ ਰਿਹਾ ਹੈ, ਪਰੰਤੂ ਫਿਰ ਵੀ ਕਿਤੇ-ਕਿਤੇ ਉਨ੍ਹਾਂ ਨੇ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਭਾਵੁਕ ਹੋ ਕੇ ਅਜਿਹੀਆਂ ਸਿਰਜਣਾਵਾਂ ਵੀ ਕੀਤੀਆਂ, ਜਿਹੜੀਆਂ ਚਿਰ ਸਥਾਈ ਆਪਣੀ ਖੁਸ਼ਬੋ ਫੈਲਾਉਂਦੀਆਂ ਰਹਿਣਗੀਆਂ। ਇਸ ਤੋਂ ਬਿਨਾਂ ਜੇਕਰ ਦਾਰਸ਼ਨਿਕ ਸਿਰਜਣਾਵਾਂ ਦੀ ਗੱਲ ਕਰੀਏ ਤਾਂ ਗੁਰਮਤਿ ਦਰਸ਼ਨ ਪੁਸਤਕ ਇਸ ਲੜੀ ਵਿਚ ਮੀਲ ਪੱਥਰ ਤੋਂ ਘੱਟ ਨਹੀਂ।

ਡਾ. ਸ਼ੇਰ ਸਿੰਘ ਦੀਆਂ ਲਿਖਤਾਂ ਦਾ ਵਿਸ਼ਲੇਸ਼ਣ ਕਰਨ ਉਪਰੰਤ ਉਨ੍ਹਾਂ ਦੀ ਵਿਆਖਿਅਕਾਰੀ ਦੇ ਕੁਝ ਹੇਠ ਲਿਖੇ ਪਹਿਲੂ ਸਾਹਮਣੇ ਆਉਂਦੇ ਹਨ:

◆ ਡਾ. ਸ਼ੇਰ ਸਿੰਘ ਨੇ ਪਹਿਲੀ ਵਾਰ ਸਿੱਖ ਫ਼ਲਸਫ਼ੇ/ਗੁਰਮਤਿ ਦਰਸ਼ਨ ਨੂੰ ਪ੍ਰਬੰਧ ਰੂਪ ਵਿਚ ਸਾਹਮਣੇ ਲਿਆਂਦਾ। ਬੇਸ਼ਕ ਇਨ੍ਹਾਂ ਤੋਂ ਪਹਿਲਾਂ ਕਈ ਵਿਦਵਾਨਾਂ (ਖਜਾਨ ਸਿੰਘ ਅਤੇ ਸਰਦੂਲ ਸਿੰਘ ਕਵੀਸ਼ਰ ਆਦਿ ) ਨੇ ਗੁਰਮਤਿ ਦਰਸ਼ਨ ਦੀ ਵਿਆਖਿਆ ਕੀਤੀ ਹੈ, ਪਰੰਤੂ ਡਾ. ਸ਼ੇਰ ਸਿੰਘ ਨੇ ਪਛਮੀ ਦ੍ਰਿਸ਼ਟੀਕੋਣ ਤੋਂ ਗੁਰਮਤਿ ਦਰਸ਼ਨ ਦੀ ਦਾਰਸ਼ਨਿਕ ਪੱਖ ਤੋਂ ਵਿਲੱਖਣਤਾ ਦ੍ਰਿੜ੍ਹ ਕਰਵਾਈ ਹੈ। ਡਾ. ਸ਼ੇਰ ਸਿੰਘ ਦਾ ਇਹ ਕਾਰਜ ਇਕ ਤਰ੍ਹਾਂ ਨਾਲ ਗੁਰਮਤਿ ਦਰਸ਼ਨ ਲਈ 'ਹਵਾਲਾ ਗ੍ਰੰਥ' (Reference Book) ਸਾਬਤ ਹੋਇਆ ਹੈ, ਜਿਹੜਾ ਕਿ ਆਉਣ ਵਾਲੇ ਖੋਜਾਰਥੀਆਂ ਲਈ ਇਕ ਮਾਰਗ-ਦਰਸ਼ਨ ਹੈ।

ਡਾ. ਸ਼ੇਰ ਸਿੰਘ ਨੇ ਪਹਿਲੀ ਵਾਰ ਗੁਰਮਤਿ ਨੂੰ ਆਧੁਨਿਕ ਦਾਰਸ਼ਨਿਕ ਪੱਧਰ ਉੱਤੇ ਭਾਰਤੀ ਤੇ ਵਿਸ਼ੇਸ਼ ਕਰ ਕੇ ਪੱਛਮੀ ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ ਸਮਝਣ ਦਾ ਯਤਨ ਕੀਤਾ ਹੈ। ਇਸ ਲਈ ਉਹ ਹਰੇਕ ਵਿਸ਼ੇ ਦੀ ਵਿਆਖਿਆ ਤੋਂ ਪਹਿਲਾਂ ਪੂਰਾ ਬ੍ਰਿਤਾਂਤ ਸਿਰਜਦੇ ਹਨ, ਜਿਸ ਵਿਚ ਇਤਿਹਾਸ ਵੀ ਸ਼ਾਮਲ ਹੁੰਦਾ ਹੈ। ਮਿਸਾਲ ਵਜੋਂ ਸਿੱਖ ਧਰਮ ਵਿਚ ਪਛੜੀਆਂ ਸ਼੍ਰੇਣੀਆਂ ਦੀ ਸਥਿਤੀ ਤੇ ਸਥਾਨ ਨੂੰ ਦਰਸਾਉਣ ਲਈ ਉਹ ਯੂਨਾਨ ਤਕ ਦਾ ਬਿਰਤਾਂਤ ਸਿਰਜ ਲੈਂਦੇ ਹਨ, ਜਿਹੜਾ ਕਿ ਇਤਿਹਾਸ ਦਾ ਖੇਤਰ ਹੈ।

ਡਾ. ਸ਼ੇਰ ਸਿੰਘ ਦੀਆਂ ਲਿਖਤਾਂ ਦਾ ਸਿੱਧੇ ਜਾਂ ਅਸਿੱਧੇ ਤੌਰ ਉੱਤੇ ਮੁੱਖ ਮੰਤਵ ਗੁਰਮਤਿ ਵਿਆਖਿਆ ਹੈ, ਜਿਸ ਵਿਚ ਜੀਵਨ ਦਰਸ਼ਨ, ਸਿੱਖ ਸਦਾਚਾਰ ਅਤੇ ਸਿੱਖ ਇਤਿਹਾਸ ਸਹਿਜੇ ਹੀ ਇਕ ਦੂਜੇ ਵਿਚ ਅਨਿੱਖੜ ਰੂਪ ਵਿਚ ਸੰਮਲਿਤ ਹੋ ਜਾਂਦੇ ਹਨ। ਉਪਰੰਤ ਉਹ ਵਿਚਾਰਧੀਨ ਵਿਸ਼ੇ ਦਾ ਵਿਸ਼ਲੇਸ਼ਣ ਤੇ ਸਪੱਸ਼ਟੀਕਰਨ ਕਰਦੇ ਹਨ।

ਡਾ. ਸ਼ੇਰ ਸਿੰਘ ਦੀ ਵਿਆਖਿਆ ਤੋਂ ਕਿਸੇ ਪੱਖਵਾਦ ਦਾ ਝਲਕਾਰਾ ਨਹੀਂ ਪੈਂਦਾ। ਉਨ੍ਹਾਂ ਦੀ ਵਿਆਖਿਆ ਦਾ ਬੁਨਿਆਦੀ ਲੱਛਣ ਤੁਲਨਾਤਮਿਕ ਦ੍ਰਿਸ਼ਟੀਕੋਣ ਅਪਣਾਉਣਾ ਹੈ। ਉਨ੍ਹਾਂ ਨੇ ਹਰੇਕ ਨਿੱਕੇ ਤੋਂ ਨਿੱਕੇ ਸੰਕਲਪ/ਵਿਸ਼ੇ ਨੂੰ ਸਾਮੀ ਤੇ ਭਾਰਤੀ

ਪਰੰਪਰਾਵਾਂ ਦੇ ਸੰਦਰਭ ਵਿਚ ਰੱਖ ਕੇ ਵਿਆਖਿਆ ਕੀਤੀ ਹੈ। ਇਸ ਤੁਲਨਾਤਮਿਕ ਵਿਆਖਿਆ ਵਿਚ ਹੋਰਨਾਂ ਮਤਾਂ ਦੇ ਟਾਕਰੇ ਗੁਰਮਤਿ ਦੇ ਸਿਧਾਂਤਾਂ ਦੀ ਸਾਫ ਤਸਵੀਰ ਪੇਸ਼ ਕੀਤੀ ਗਈ ਹੈ, ਜਿਸ ਰਾਹੀਂ ਗੁਰਮਤਿ ਦੀ ਵਿਲੱਖਣਤਾ ਸਹਿਜੇ ਹੀ ਪ੍ਰਗਟ ਹੋ ਜਾਂਦੀ ਹੈ। ਇਸ ਦਾ ਮਤਲਬ ਹਰਗਿਜ਼ ਇਹ ਨਹੀਂ ਕਿ ਗੁਰਮਤਿ ਦੀ ਸ੍ਰੇਸ਼ਠਤਾ ਦ੍ਰਿੜ੍ਹ ਕਰਵਾਉਣ ਦੇ ਮਨਸੂਬੇ ਨਾਲ ਡਾ. ਸ਼ੇਰ ਸਿੰਘ ਨੇ ਦੂਜੇ ਮਤਾਂ ਦੀ ਨਿਖੇਧੀ ਕੀਤੀ ਹੈ। ਉਨ੍ਹਾਂ ਨੇ ਗੁਰਮਤਿ ਦੇ ਸਿਧਾਂਤਾਂ ਦੀ ਵਿਲੱਖਣਤਾ ਸਪੱਸ਼ਟ ਕਰਨ ਲਈ ਗੁਰਬਾਣੀ ਦੇ ਪ੍ਰਮਾਣ ਵੀ ਨਾਲੋਂ-ਨਾਲ ਦਿੱਤੇ ਹਨ।

ਡਾ. ਸ਼ੇਰ ਸਿੰਘ ਦੀ ਤੁਲਨਾਤਮਿਕ ਵਿਆਖਿਆ ਤੋਂ ਇਕ ਗੱਲ ਸਪੱਸ਼ਟ ਹੁੰਦੀ ਹੈ ਕਿ ਉਹ ਗੁਰਮਤਿ ਦੇ ਨਾਲ-ਨਾਲ ਵੇਦਾਂ ਆਦਿ ਤੋਂ ਵੀ ਜਾਣੂ ਸਨ। ਉਨ੍ਹਾਂ ਨੂੰ ਜਿੱਥੇ ਹੋਰ ਧਰਮ ਗ੍ਰੰਥਾਂ ਦੀ ਜਾਣਕਾਰੀ ਪ੍ਰਾਪਤ ਸੀ, ਉੱਥੇ ਨਾਲ ਹੀ ਦੁਨੀਆ ਭਰ ਦੇ ਸਾਹਿਤ ਨਾਲ ਵੀ ਉਨ੍ਹਾਂ ਦੀ ਕਾਫੀ ਵਾਕਫੀ ਸੀ। ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਉਹ ਦੁਨੀਆਂ ਦੇ ਬਹੁਤ ਸਾਰੇ ਪ੍ਰਸਿਧ ਸਾਹਿਤਕਾਰਾਂ (ਰਾਧਾ ਕ੍ਰਿਸ਼ਨਨ, ਵਿਲੀਅਮ ਕਰੁਕਸ, ਫਰਾਇਡ, ਮੈਕਾਲਿਫ, ਗਾਰਡਨ, ਫਰਕੂਹਰ ਅਤੇ ਐਡਵਰਡ ਸੈਲ) ਦੀਆਂ ਟੂਕਾਂ ਵਰਤਦੇ ਹਨ।

ਆਪਣੇ ਉੱਦਮ ਵਿਚ ਡਾ. ਸ਼ੇਰ ਸਿੰਘ ਸਿੱਖ ਦਰਸ਼ਨ ਨੂੰ ਇਕ ਦਾਰਸ਼ਨਿਕ ਪਿਛੋਕੜ ਨਾਲ ਜੋੜਨ ਤੇ ਨਿਖੇੜਨ ਦਾ ਦੂਹਰਾ ਕੰਮ ਕਰਦੇ ਹਨ।

- ਡਾ. ਸ਼ੇਰ ਸਿੰਘ ਦੀਆਂ ਰਚਨਾਵਾਂ ਉੱਤੇ ਨਜ਼ਰ ਮਾਰਿਆਂ ਸਪੱਸ਼ਟ ਹੁੰਦਾ ਹੈ ਕਿ ਉਹ ਬਾਣੀ ਦੇ ਅਰਥਾਂ ਦੀ ਵਿਆਖਿਆ ਦੇ ਆਹਰ ਵਿਚ ਕੋਈ ਵੀ ਪੱਖ/ਪਾਸਾਰ ਨਹੀਂ ਛੱਡਦੇ। ਜੇਕਰ ਉਹ ਭਾਰਤੀ ਦਰਸ਼ਨ ਦੇ ਪ੍ਰਸੰਗ ਵਿਚ ਗੁਰਬਾਣੀ ਦੀ ਵਿਆਖਿਆ ਕਰਨ ਦਾ ਯਤਨ ਕਰ ਰਹੇ ਹਨ ਤਾਂ ਭਾਰਤੀ ਦਰਸ਼ਨ ਦੀ ਸੋਝੀ ਕਰਵਾਉਣ ਹਿੱਤ ਵਿਚਾਰਧਾਰਾ ਵਰਗੀ ਪੂਰੀ ਪੁਸਤਕ ਇਸ ਵਿਸ਼ੇ ਉੱਤੇ ਲਿਖ ਦਿੰਦੇ ਹਨ। ਸੰਤ ਸੁੰਦਰ ਸਿੰਘ ਦਾ ਜੀਵਨ ਤੇ ਸਾਧਨਾ ਉੱਤੇ ਪੁਸਤਕ ਲਿਖਣਾ ਵਿਆਖਿਆ ਦਾ ਹੀ ਇਕ ਜਤਨ ਹੈ।

ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ ਡਾ. ਸ਼ੇਰ ਸਿੰਘ ਪਹਿਲੇ ਵਿਦਵਾਨ ਸਨ, ਜਿਨ੍ਹਾਂ ਨੇ ਦੱਸਿਆ ਕਿ ਸਿੱਖ ਦਰਸ਼ਨ ਦਾ ਸੁਤੰਤਰ ਅਸਤਿਤੱਵ ਹੈ। ਇਸ ਤੋਂ ਪੂਰਵ ਸਿੱਖ ਦਰਸ਼ਨ ਦੀ ਜਾਂ ਤਾਂ ਹੋਂਦ ਪ੍ਰਵਾਨ ਹੀ ਨਹੀਂ ਕੀਤੀ ਗਈ, ਇਸ ਨੂੰ ਮਹਿਜ਼ ਜੀਵਨ-ਜਾਚ ਹੀ ਦੱਸਿਆ ਗਿਆ ਸੀ, ਜਾਂ ਇਸ ਨੂੰ ਇਸਲਾਮ ਅਤੇ ਹਿੰਦੂ ਮਤ ਦਾ ਸੁਮੇਲ ਮੰਨਿਆ ਗਿਆ ਸੀ ਜਾਂ ਫਿਰ ਪਰੰਪਰਾ ਦਾ ਇਕ ਹਿਸਾ। ਅਜਿਹੀ ਸਥਿਤੀ ਵਿਚ ਡਾ. ਸ਼ੇਰ ਸਿੰਘ ਨੇ ਸਿੱਖ ਦਰਸ਼ਨ ਦੀ ਸੁਤੰਤਰਤਾ ਨੂੰ ਸਾਹਮਣੇ ਲਿਆਂਦਾ। ਡਾ. ਸ਼ੇਰ ਸਿੰਘ ਦਾ ਇੱਕੋ ਇਕ ਉਦੇਸ਼ ਦਾਰਸ਼ਨਿਕ ਤੇ ਤੁਲਨਾਤਮਿਕ ਅਧਿਐਨ ਰਾਹੀਂ ਗੁਰਮਤਿ ਨੂੰ ਹੋਰਨਾਂ ਮਤਾਂ ਨਾਲੋਂ ਨਿਖੇੜਨਾ ਸੀ।

■

# ਗਿਆਨੀ ਸੋਹਣ ਸਿੰਘ ਸੀਤਲ ਦਾ ਸਾਹਿਤਕ ਯੋਗਦਾਨ

*-ਡਾ. ਭੁਪਿੰਦਰ ਸਿੰਘ**

ਗਿਆਨੀ ਸੋਹਣ ਸਿੰਘ ਸੀਤਲ ਸਿੱਖ ਇਤਿਹਾਸ ਨੂੰ ਲਿਖ ਕੇ ਗਾਉਣ ਵਾਲੇ ਢਾਡੀ ਸਨ। ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਵਧੇਰੇ ਲੋਕ ਉਨ੍ਹਾਂ ਨੂੰ ਢਾਡੀ ਦੇ ਤੌਰ 'ਤੇ ਜਾਣਦੇ ਹਨ। ਅਸਲ ਵਿਚ ਉਨ੍ਹਾਂ ਦੀ ਸਾਹਿਤਕ ਦੇਣ ਬਹੁਪੱਖੀ ਹੈ। ਉਹ ਕਵੀ, ਗੀਤਕਾਰ, ਵਾਰਕਾਰ, ਵਾਰਤਕਕਾਰ, ਕਹਾਣੀਕਾਰ, ਨਾਟਕਕਾਰ, ਨਾਵਲਕਾਰ, ਖੋਜੀ ਇਤਿਹਾਸਕਾਰ ਅਤੇ ਸਿੱਖ ਪ੍ਰਚਾਰਕ ਸਨ।

ਰੰਗ ਗੋਰਾ, ਚੌੜਾ ਮੱਥਾ, ਮੋਟੇ ਨੇਤਰ, ਕਦ ਦਰਮਿਆਨਾ, ਸਫੈਦ ਬਸਤਰ, ਨੀਲੀ ਦਸਤਾਰ, ਸਫੈਦ ਦਾਹੜਾ ਤੇ ਨਿਮਰਤਾ ਨਾਲ ਭਰਪੂਰ ਸ਼ਖ਼ਸੀਅਤ ਸੀਤਲ ਜੀ ਨੂੰ ਝੋਰਾ ਹੈ ਕਿ 'ਵਿਰਸੇ ਵਿਚ ਮੈਨੂੰ ਜਾਇਦਾਦ ਤਾਂ ਮਿਲੀ ਪਰ ਵਿੱਦਿਆ ਨਹੀਂ।[੧] ਪਿੰਡ ਕਾਦੀਵਿੰਡ, ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ, ਪਾਕਿਸਤਾਨ ਦੇ ਇਕ ਹਜ਼ਾਰ ਦੇ ਕਰੀਬ ਅੰਗੂਠਾ-ਛਾਪ ਵਸੋਂ ਵਿਚਲੇ 'ਦੋ ਤਿੰਨ' ਪੜ੍ਹੇ ਹੋਏ ਸਮਝੇ ਜਾਂਦੇ ਬਜ਼ੁਰਗਾਂ ਵਿਚ ਸੀਤਲ ਜੀ ਦੇ ਪਿਤਾ ਖੁਸ਼ਹਾਲ ਸਿੰਘ ਵੀ ਸਨ, ਜੋ ਦੋ ਗ੍ਰੰਥਾਂ 'ਅੰਮ੍ਰਿਤ-ਸਾਗਰ' (ਵੈਦਿਕ ਹਿਕਮਤ ਸਬੰਧੀ) ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ' ਦੀ ਜਾਣਕਾਰੀ ਰੱਖਦੇ ਸਨ ਪਰ ਉਨ੍ਹਾਂ ਕੋਲ ਪੁੱਤਰ ਨੂੰ ਪੜ੍ਹਾਉਣ ਦੀ ਵਿਹਲ ਨਹੀਂ ਸੀ। ਪਿੰਡ ਦੇ ਗੁਰਦੁਆਰੇ ਵਿਚ ਆਏ ਸਾਧੂ ਹਰੀਦਾਸ ਪਾਸੋਂ ਗੁਰਮੁਖੀ ਦੇ ਅੱਖਰ ਉਠਾਲਣੇ ਸਿੱਖਣ ਵੇਲੇ ਸੀਤਲ ਜੀ ਦੀ ਉਮਰ ਛੇ ਸਾਲ ਸੀ, ਜਿਸ ਨੇ ਪੰਜ ਗ੍ਰੰਥੀ ਪੜ੍ਹਾ ਕੇ ਉਨ੍ਹਾਂ ਨੂੰ 'ਕਿੱਸੇ' ਪੜ੍ਹਨ ਜੋਗਾ ਵੀ ਕਰ ਦਿੱਤਾ। ਸ. ਕਰਤਾਰ ਸਿੰਘ ਕਲਾਸਵਾਲੀਏ ਦੇ 'ਸਿਦਕ ਖਾਲਸਾ, ਤੇਗ ਖਾਲਸਾ' ਸਿੱਖ ਇਤਿਹਾਸਿਕ ਕਿੱਸੇ ਨੇ ਉਨ੍ਹਾਂ ਦੇ ਜੀਵਨ ਨੂੰ ਅਜਿਹਾ ਮੋੜ ਦਿੱਤਾ ਕਿ ਉਨ੍ਹਾਂ ਅੰਦਰ ਢਾਡੀ ਹੋਣ ਦਾ ਬੀਜ ਬੀਜਿਆ ਗਿਆ। ਜਿਸ ਨੂੰ ਪੁੰਗਰਦਿਆਂ ਤੇ ਬਾਬਾ ਬੋਹੜ ਬਣਦਿਆਂ ਭਾਂਵੇ ਉਮਰ ਲੱਗ ਗਈ ਪਰ ਅੱਜ ਉਸ ਬੋਹੜ ਦੀ ਛਾਂ ਮਾਣਨ ਵਾਲੇ ਢੇਰਾਂ ਹਨ। ੧੨ ਫਰਵਰੀ, ੧੯੨੩ ਈ. ਨੂੰ ਮਹਿਕਮਾ ਤਾਲੀਮ ਵੱਲੋਂ ਅਰੰਭੀ ਇਕ ਨਵੀਂ ਸਕੀਮ ਅਧੀਨ ਖੁੱਲ੍ਹੇ ਇਕ ਮਾਸਟਰ ਵਾਲੇ 'ਸ੍ਵੈ-ਸਿਰਜਤ' ਸਕੂਲ ਵਿਚ ਦਾਖਲਾ ਲੈਣ ਉਪਰੰਤ ਸੀਤਲ ਜੀ ਨੇ ਕਰੜੀ ਮਿਹਨਤ ਤੇ ਲਗਨ ਨਾਲ ਮਾਰਚ ੧੯੨੪ ਈ. ਤਕ ਪੁਜਦਿਆਂ ਚੌਥੀ ਜਮਾਤ ਪਾਸ ਕਰ ਲਈ ਸੀ, ਭਾਵ ਤਿੰਨ-ਤਿੰਨ ਮਹੀਨਿਆਂ ਵਿਚ ਇਕ ਜਮਾਤ ਦਾ ਸਿਲੇਬਸ ਮੁਕਾਇਆ। ਉਨ੍ਹਾਂ ੧੯੩੦ ਈ. ਵਿਚ ਸਾਇੰਸ, ਪੰਜਾਬੀ ਵਿਸ਼ਿਆਂ ਨਾਲ ਫਸਟ ਡਵੀਜ਼ਨ ਵਿਚ ਦਸਵੀਂ ਪਾਸ ਕਰ ਲਈ ਸੀ। ਉਨ੍ਹਾਂ ੧੯੩੩ ਈ. ਵਿਚ ਪੰਜਾਬ ਯੂਨੀਵਰਸਿਟੀ,

*ਅਸਿਸਟੈਂਟ ਪ੍ਰੋਫ਼ੈਸਰ, ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੪੧੭੨-੭੬੧੫੦

ਲਾਹੌਰ ਤੋਂ ਗਿਆਨੀ ਦੀ ਪ੍ਰੀਖਿਆ ਪਾਸ ਕਰ ਲਈ। ਉਨ੍ਹਾਂ ਪੰਜਾਬੀ, ਹਿੰਦੀ, ਸੰਸਕ੍ਰਿਤ, ਬ੍ਰਿਜ, ਉਰਦੂ ਤੇ ਅੰਗਰੇਜ਼ੀ ਭਾਸ਼ਾ ਦੀ ਮੁਹਾਰਤ ਹਾਸਲ ਕੀਤੀ।

ਗਿਆਨੀ ਸੋਹਣ ਸਿੰਘ ਸੀਤਲ ਭਾਵੇਂ ਜ਼ਿੰਦਗੀ ਵਿਚ ਕਿਸੇ ਵੀ ਬੁਲੰਦੀ ਉੱਤੇ ਪੁੱਜੇ ਹੋਣ ਉਨ੍ਹਾਂ ਨੇ ਆਪਣੀ ਨਿਵਾਣਤਾ ਨੂੰ ਭੁਲਾਇਆ ਨਹੀਂ, ਨਿਰਮਾਣਤਾ ਨੂੰ ਗੁਆਇਆ ਨਹੀਂ। ਉਨ੍ਹਾਂ ਦੀ ਬੁਲੰਦੀ ਦਾ ਇਹੋ ਰਾਜ ਹੈ। ਉਨ੍ਹਾਂ ਦਾ ਅਦਨਾ ਪਾਠਕ ਹੋਣ ਦੇ ਨਾਤੇ ਜੋ ਕੁਝ ਅਚੇਤ ਜਾਂ ਸੁਚੇਤ ਗ੍ਰਹਿਣ ਕੀਤਾ ਉਨ੍ਹਾਂ ਦਾ ਮਖਸੂਸ ਜ਼ਿਕਰ ਕਰਦਿਆਂ ਮੈਨੂੰ ਇਸ ਗੱਲ ਦਾ ਫ਼ਖਰ ਹੈ ਕਿ ਮੈਨੂੰ ਉਨ੍ਹਾਂ ਦੀ ਛਾਵੇਂ ਵਿਚਰਨ ਦਾ ਮੌਕਾ ਮਿਲਿਆ। ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ 'ਸੋਹਣ ਸਿੰਘ ਸੀਤਲ ਦੇ ਨਾਵਲਾਂ ਦਾ ਸਾਹਿਤ-ਇਤਿਹਾਸਿਕ ਪਰਿਪੇਖ' ਵਿਸ਼ੇ ਉੱਤੇ ਪੀਐੱਚ. ਡੀ. ਦੇ ਖੋਜ-ਕਾਰਜ ਦੌਰਾਨ ਸੀਤਲ ਜੀ ਨਾਲ ਅਨੇਕਾਂ ਮੁਲਾਕਾਤਾਂ ਹੋਈਆਂ। ਉਹ ਵਾਕਿਆ ਹੀ ਏਨੇ ਸਹਿਜ, ਸੰਤੋਖੀ ਤੇ ਸੀਤਲ ਸੁਭਾਅ ਸਨ ਕਿ ਉਨ੍ਹਾਂ ਦੀ ਇਕ ਮਿਲਣੀ ਵੀ ਵਿਸਾਰਣਨੀ ਮੁਸ਼ਕਲ ਹੈ। ਗੁਰਬਾਣੀ ਦੇ ਸੀਤਲ ਜੀ ਨੇਮੀ ਵੀ ਸਨ ਤੇ ਪ੍ਰੇਮੀ ਵੀ। ਵਹਿਮਾਂ-ਭਰਮਾਂ, ਪਖੰਡਾਂ, ਦਿਖਾਵੇ ਤੋਂ ਕੋਹਾਂ ਦੂਰ ਸੀਤਲ ਜੀ ਰੋਮ ਰੋਮ ਤੋਂ ਗੁਰੂ ਗ੍ਰੰਥ ਸਾਹਿਬ ਤੇ ਗੁਰੂ ਪੰਥ ਨੂੰ ਸਮਰਪਿਤ ਸਨ, ਸਿੱਖ ਰਹਿਣੀ ਵਿਚ ਪਰਪੱਕ ਸਨ।

ਰੋਲਟ ਬਿਲ, ਮਾਰਸ਼ਲ ਲਾਅ, ਜਲ੍ਹਿਆਂ ਵਾਲਾ ਬਾਗ ਤੇ ਹੋਰ ਬਹੁਤ ਸਾਰੇ ਬ੍ਰਿਟਿਸ਼ ਅੱਤਿਆਚਾਰਾਂ ਦੇ ਖਿਲਾਫ਼ ਉਨ੍ਹਾਂ ਦੇ ਕੋਮਲ ਹਿਰਦੇ ਦੀ ਆਵਾਜ਼ ਕਵਿਤਾ ਦੇ ਰੂਪ ਵਿਚ ਬਚਪਨ ਵਿਚ ਹੀ ਸਟੇਜ ਤੋਂ ਝਰਨ ਲੱਗ ਪਈ। ੧੯੨੪ ਈ. ਵਿਚ ਪੰਦਰਾਂ ਵਰ੍ਹੇ ਦੀ ਉਮਰ ਵਿਚ ਉਨ੍ਹਾਂ ਦੀ ਪਹਿਲੀ ਕਵਿਤਾ ਆਪਣੇ ਵੇਲੇ ਦੇ ਪ੍ਰਸਿਧ ਅਖ਼ਬਾਰ 'ਅਕਾਲੀ' ਵਿਚ ਛਪ ਗਈ ਸੀ। ਉਨ੍ਹਾਂ ਦੀਆਂ ਕਵਿਤਾਵਾਂ 'ਪ੍ਰੀਤਮ' ਅਤੇ 'ਫੁਲਵਾੜੀ' ਆਦਿ ਪਰਚਿਆਂ ਵਿਚ ਵੀ ਪ੍ਰਕਾਸ਼ਿਤ ਹੁੰਦੀਆਂ ਰਹੀਆਂ। ਇਨ੍ਹਾਂ ਕਵਿਤਾਵਾਂ ਦੇ ਪ੍ਰਮੁੱਖ ਸਰੋਕਾਰ ਧਾਰਮਿਕ, ਸਮਾਜਿਕ, ਸੁਹਜ, ਸੁੰਦਰਤਾ, ਗ਼ੁਲਾਮੀ ਤੇ ਦੇਸ਼-ਭਗਤੀ ਸਨ। ਉਨ੍ਹਾਂ ਕੁਝ ਕਵਿਤਾਵਾਂ ਲੋਕ-ਕਥਾਵਾਂ ਨੂੰ ਆਧਾਰ ਬਣਾ ਕੇ ਲਿਖੀਆਂ।[੩] ਕਵਿਤਾ ਬਾਰੇ ਸੀਤਲ ਜੀ ਦੀ ਰਾਏ ਬੜੀ ਨਿੱਗਰ ਹੈ ਕਿ ਉਸ ਵਿਚ ਲੈਅ, ਤੋਲ ਸ਼ਬਦਾਂ ਦੀ ਬਣਤਰ ਤੇ ਤਰਤੀਬ ਪਿੰਗਲ ਸ਼ਾਸਤਰ ਅਨੁਸਾਰ ਹੋਣੀ ਚਾਹੀਦੀ ਹੈ। ਅਜੋਕੀ ਖੁੱਲੀ ਕਵਿਤਾ ਨੂੰ ਉਨ੍ਹਾਂ ਨੇ ਕਵਿਤਾ ਹੀ ਪ੍ਰਵਾਨ ਨਹੀਂ ਕੀਤਾ। ਉਨ੍ਹਾਂ ਦੀ ਜਾਚੇ ਉੱਤਮ ਵਿਚਾਰ ਤਾਂ ਵਾਰਤਕ ਵਿਚ ਵੀ ਦਿੱਤੇ ਜਾ ਸਕਦੇ ਹਨ ਤੇ ਕਵਿਤਾ ਵਿਚ ਵੀ, ਪਰ ਕਵਿਤਾ ਉਹੀ ਹੈ ਜੋ ਸਾਜ਼ਾਂ ਨਾਲ ਗਾਈ ਜਾ ਸਕੇ। ਕਵਿਤਾ ਸੀਤਲ ਜੀ ਦੇ ਖ਼ੂਨ ਵਿਚ ਹੈ। ਗੁਰਬਾਣੀ ਉਨ੍ਹਾਂ ਦੀ ਰਗਾਂ ਵਿਚ ਸਮਾਈ ਹੋਈ ਹੈ। ਸੰਸਾਰ ਦਾ ਉਚੇਰਾ ਸਾਹਿਤ ਉਨ੍ਹਾਂ ਦਾ ਪ੍ਰੇਰਣਾ-ਸ੍ਰੋਤ ਹੈ।

ਪੰਜਤਾਲੀ ਵਰ੍ਹੇ ਦੀ ਉਮਰ ਵਿਚ ਸੀਤਲ ਜੀ ਦੇ ਗੀਤਾਂ ਦੀ ਪਹਿਲੀ ਕਿਤਾਬ 'ਕੇਸਰੀ ਦੁਪੱਟਾ' (੧੯੫੬ ਈ.) ਛਪੀ। 'ਜਦੋਂ ਮੈਂ ਗੀਤ ਲਿਖਦਾ ਹਾਂ (੧੯੫੮ ਈ.) ਉਨ੍ਹਾਂ ਦਾ ਦੂਸਰਾ ਗੀਤ ਸੰਗ੍ਰਹਿ ਹੈ। ਪ੍ਰਸਿੱਧ ਕਵੀ ਤੇ ਚਿੰਤਕ ਸ. ਵਿਧਾਤਾ ਸਿੰਘ ਤੀਰ ਨੇ ਲਿਖਿਆ ਹੈ ਕਿ 'ਸੀਤਲ ਵਾਰਕਾਰ ਨਾਲੋਂ ਵਧੇਰੇ ਗੀਤਕਾਰ ਹੈ।[੩] ਸ.

ਕਰਤਾਰ ਸਿੰਘ ਬਲੱਗਣ ਦੇ ਮਾਸਿਕ ਪੱਤਰ 'ਕਵਿਤਾ' ਵਿਚ ਨੰਦ ਲਾਲ ਨੂਰਪੂਰੀ ਤੇ ਗਿਆਨੀ ਸੋਹਣ ਸਿੰਘ ਸੀਤਲ 'ਇਸ ਮਹੀਨੇ ਦਾ ਗੀਤ' ਸਿਰਲੇਖ ਹੇਠ ਛਪਦੇ ਰਹੇ। ਸੀਤਲ ਜੀ ਦੀ ਸ਼ਾਦੀ ਤਾਂ ਸਰਦਾਰਨੀ ਕਰਤਾਰ ਕੌਰ ਨਾਲ ਉਦੋਂ ਹੋ ਗਈ ਸੀ, ਜਦੋਂ ਉਹ ਅਜੇ ਦਸਵੀਂ ਜਮਾਤ ਵਿਚ ਪੜ੍ਹਦੇ ਸਨ।

ਸੀਤਲ ਜੀ ਦਾ ਢਾਡੀ ਬਣਨਾ ਵੀ ਇਤਫਾਕਨ ਹੀ ਸੀ। ੧੯੩੪ ਈ. ਵਿਚ ਉਨ੍ਹਾਂ ਦੇ ਪਿੰਡੋਂ ਲੰਘੀ ਰਾਸ-ਮੰਡਲੀ ਪਿੱਛੋਂ ਪਿੰਡ ਦੇ ਮੁੰਡਿਆਂ ਵਿਚ ਵੀ ਸਟੇਜ ਲਾ ਕੇ ਰਾਸ ਰਚਾਉਣ ਦੀ ਰੀਝ ਜਾਗ ਪਈ ਸੀ ਤੇ ਉਹ ਪਿੰਡ ਦੇ ਸਭ ਤੋਂ ਵੱਧ ਪੜ੍ਹੇ-ਲਿਖੇ ਸਾਥੀ ਸੀਤਲ ਜੀ ਦਾ ਸਹਿਯੋਗ ਭਾਲਦੇ, ਉਨ੍ਹਾਂ ਨੂੰ ਰਾਸ ਲਈ ਤਾਂ ਨਹੀਂ ਸੀ ਮਨਾ ਸਕੇ ਪਰ ਮੱਸਿਆ, ਸੰਗਰਾਂਦ ਉੱਤੇ ਪਿੰਡ ਵਿਚ ਸੰਗਤ ਦਾ ਇਕੱਠ ਕਰਨ ਲਈ 'ਢਾਡੀ ਜਥਾ' ਬਣਾਉਣ ਵਿਚ ਕਾਮਯਾਬ ਹੋ ਗਏ ਸਨ, ਜਿਨ੍ਹਾਂ ਦੀ ਸਿਖਲਾਈ ਲਈ ਲਲਿਆਣੀ ਦੇ ਬਜ਼ੁਰਗ ਸ਼ੇਖ ਚਿਰਾਗਦੀਨ ਨੇ ਢੱਡ-ਸਾਰੰਗੀ ਤੇ 'ਸੁਰ ਤਾਲ' (ਸੁਰ ਤੇ ਤਾਲ) ਦੇ ਅਸੂਲਾਂ ਦੀ ਛੇ ਮਹੀਨੇ ਇਨ੍ਹਾਂ ਦੇ ਕੋਲ ਰਹਿ ਕੇ ਰਹਿਨੁਮਾਈ ਦਿੱਤੀ ਤੇ ਇਹ ਢਾਡੀ ਜਥਾ ਤਿਆਰ ਹੋ ਗਿਆ ਜਿਸ ਦੀ ਲੋੜ ਪੂਰਤੀ ਲਈ ਪ੍ਰਸੰਗ ਸਹਿਤ ਕਿੱਸਿਆਂ ਦੇ ਰੂਪ ਵਿਚ 'ਸੀਤਲ ਕਿਰਣਾਂ' ਜਿਹੀਆਂ ੧੮ ਕਾਮਯਾਬ ਪੁਸਤਕਾਂ ਦੀ ਰਚਨਾ ਵੀ ਸੀਤਲ ਜੀ ਨੇ ਗੁਰੂ-ਬਖਸ਼ਿਸ਼ ਸਦਕਾ ਕੀਤੀ।[੪] ਇਹ ਗੱਲ ਸੀਤਲ ਜੀ ਨੇ ਬੜੇ ਮਾਣ ਨਾਲ ਤਸਲੀਮ ਕੀਤੀ ਹੈ ਕਿ 'ਜੇ ਮੈਂ ਕੁਦਰਤ ਵੱਲੋਂ ਢਾਡੀ ਨਾ ਬਣਦਾ ਤਾਂ ਸ਼ਾਇਦ ਕੁਝ ਵੀ ਨਾ ਬਣ ਸਕਦਾ। ਇਕ ਸਫਲ ਢਾਡੀ ਹੋਣ ਦੇ ਨਾਤੇ ਜਿਵੇਂ ਉਹ ਸ੍ਰੋਤੇ ਦੀ ਅੱਖ ਵਿਚ ਅੱਖ ਪਾ ਕੇ ਸਮੇਂ ਦਾ ਸੱਚ ਪੜ੍ਹ ਲੈਣ ਦੇ ਸਮਰੱਥ ਸੀ, ਉਵੇਂ ਹੀ ਉਨ੍ਹਾਂ ਦੇ ਅੱਖਰ ਪਾਠਕਾਂ ਦੇ ਮਨਾਂ ਦੀ ਟੋਹ ਲੈਣ ਦੇ ਸਮਰੱਥ ਹਨ। ਵਸਤੂ, ਵਿਚਾਰ ਤੇ ਭਾਵ ਦੀ ਤਿਕੋਣ ਸਿਰਜਦਾ ਉਹ ਜੀਵਨ ਦੀਆਂ ਕਠੋਰ ਹਕੀਕਤਾਂ ਨੂੰ ਖਾਲਸ ਪੰਜਾਬੀ ਲਹਿਜ਼ੇ ਵਿਚ ਪੇਸ਼ ਕਰਨ ਵਾਲਾ ਨਿਪੁੰਨ ਕਲਾਕਾਰ ਹੈ। ਉਨ੍ਹਾਂ ਲੱਗਭਗ ਛੇ ਦਹਾਕੇ ਸਿੱਖ ਸੰਗਤਾਂ ਨੂੰ ਆਪਣੀ ਢਾਡੀ ਕਲਾ ਨਾਲ ਨਿਹਾਲ ਕੀਤਾ। ਸਫਲ ਸਿਰਮੌਰ ਢਾਡੀ ਹੋਣ ਦੇ ਨਾਤੇ ਪੂਰੀ ਦੁਨੀਆ ਦੇ ਸਿੱਖ-ਜਗਤ ਨਾਲ ਉਨ੍ਹਾਂ ਦਾ ਵਾਹ-ਵਾਸਤਾ ਸੀ।

ਸੀਤਲ-ਵਾਰਾਂ ਵਿਚ ਦਰਜ ਘਟਨਾਵਾਂ ਅੱਜ ਨੌਜਵਾਨ ਢਾਡੀਆਂ ਲਈ ਮਾਰਗ ਦਰਸ਼ਨ ਹਨ। ਵਾਰਾਂ ਵਿਚ 'ਬੀਰ ਰਸ' ਤੇ 'ਸ਼ਿੰਗਾਰ ਰਸ' ਦੇ ਨਾਲ ਨਾਲ 'ਕਰੁਣਾ ਰਸ' ਦੀ ਪ੍ਰਧਾਨਤਾ ਤੇ ਕਲਾਸੀਕਲ ਧੁਨਾਂ ਸੰਗ ਗਾਇਕੀ ਪ੍ਰਵਾਨ ਹੁੰਦੀ ਹੈ। ਆਪ ਦੇ ਪ੍ਰਸੰਗ ਤੇ ਵਾਰਾਂ ਜਿੱਥੇ ਇਤਿਹਾਸਿਕ ਪੱਖੋਂ ਸਹੀ ਹਨ, ਉੱਥੇ ਆਪ ਨੇ ਮੌਖਿਕ ਪਰੰਪਰਾ ਤੋਂ ਵੀ ਲਾਭ ਉਠਾਇਆ ਹੈ ਤੇ ਸਿੱਖਾਂ ਦੇ ਮਨਾਂ ਵਿਚ ਘਰ ਕਰ ਚੁੱਕੀਆਂ ਸਾਖੀਆਂ ਨੂੰ ਵੀ ਆਪਣੇ ਵਿਸ਼ੇਸ਼ ਰੰਗ ਵਿਚ ਪੇਸ਼ ਕਰਨ ਦੀ ਕਮਾਲ ਕਰ ਵਿਖਾਈ ਹੈ। ਆਪ ਨੇ ਜਨਮ ਸਾਖੀਆਂ, ਗੁਰਬਿਲਾਸ, ਸੂਰਜ ਪ੍ਰਕਾਸ਼, ਬੰਸਾਵਲੀਨਾਮਾ, ਮਹਿਮਾ ਪ੍ਰਕਾਸ਼ ਆਦਿ ਸ੍ਰੋਤ-ਗ੍ਰੰਥਾਂ ਨੂੰ ਆਧਾਰ ਬਣਾਇਆ ਹੈ। ਉਨ੍ਹਾਂ ਨੇ ਵਾਰਾਂ ਦੀ ਬਣਤਰ ਸਬੰਧੀ ਵਿਸ਼ੇਸ਼ ਧਿਆਨ ਦਿੰਦਿਆਂ ਤੁਕਾਂ ਤੇ ਸੰਗੀਤ ਦਾ ਸੁਮੇਲ ਕੀਤਾ ਹੈ। ਉਨ੍ਹਾਂ ਦੀਆਂ ਵਾਰਾਂ

ਵਿਚ ਵਧੇਰੇ ਕਬਿੱਤ, ਕਲੀ, ਬੈਂਤ, ਮਿਰਜ਼ਾ, ਛੰਦਾਂ ਦੀ ਵਰਤੋਂ ਹੋਈ ਹੈ। 'ਵਾਰ' ਨੂੰ 'ਵਾਰਤਾ' ਦੇ ਸ਼ਬਦੀ ਅਰਥਾਂ ਵਿਚ ਗ੍ਰਹਿਣ ਕਰਨ ਵਾਲੇ ਸੀਤਲ ਜੀ ਦੀ ਸਪੱਸ਼ਟ ਧਾਰਨਾ ਹੈ ਕਿ ਜੋ ਫਰਕ 'ਨਾਵਲ' ਤੇ 'ਛੋਟੀ ਕਹਾਣੀ' ਵਿਚ ਹੈ ਉਹੀ ਫਰਕ 'ਮਹਾਂਕਾਵਿ' ਤੇ 'ਵਾਰ' ਵਿਚ ਹੈ। ਵਾਰ ਵਿਚ ਜੀਵਨ ਦੇ ਖਾਸ ਹਿੱਸੇ ਜਾਂ ਘਟਨਾ ਦਾ ਵਰਣਨ ਹੁੰਦਾ ਹੈ।

ਸੀਤਲ ਜੀ ੧੬ਵੀਂ ਤੋਂ ੧੯ਵੀਂ ਸਦੀ ਦੇ ਸਿੱਖ ਇਤਿਹਾਸ ਦੇ ਗੰਭੀਰ ਖੋਜੀ ਸਨ ਤੇ ੨੦ਵੀਂ ਸਦੀ ਦੇ ਇਤਿਹਾਸ ਦੇ ਚਸ਼ਮਦੀਦ ਗਵਾਹ। ਉਨ੍ਹਾਂ ਗੁਰ-ਉਪਮਾ, ਗੁਰ-ਇਤਿਹਾਸ, ਸਿੱਖ ਇਤਿਹਾਸ ਨੂੰ ਕਾਵਿਕ-ਰੰਗ ਵਿਚ ਸਾਂਭਣ ਦਾ ਯਤਨ ਕੀਤਾ ਉੱਥੇ ਨਵੀ ਪੀੜੀ ਨੂੰ ਗੁਰ-ਇਤਿਹਾਸ ਤੇ ਸਿੱਖ ਇਤਿਹਾਸ ਨਾਲ ਜੋੜਨ ਦਾ ਅਹਿਮ ਉਪਰਾਲਾ ਕੀਤਾ। ੭ ਅਗਸਤ, ੧੯੦੯ ਤੋਂ ੧੩ ਸਤੰਬਰ, ੧੯੯੮ ਵਿਚਕਾਰ ਜੀਵੇ ਲੇਖਕ ਸੀਤਲ ਜੀ ਦੀਆਂ ਲਿਖਤਾਂ ਵਿਚ ੧੯੧੪ ਈ. ਵਿਚ ਅਰੰਭ ਹੋਏ ਪਹਿਲੇ ਸੰਸਾਰ ਯੁੱਧ, ੧੬ ਨਵੰਬਰ, ੧੯੧੫ ਨੂੰ ਸ਼ਹੀਦ ਕਰਤਾਰ ਸਿੰਘ ਸਰਾਭਾ ਨੂੰ ਲੱਗੀ ਫਾਂਸੀ, ੧੫ ਨਵੰਬਰ, ੧੯੨੦ ਨੂੰ ਬਣੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ੧੪ ਦਸੰਬਰ, ੧੯੨੦ ਨੂੰ ਹੋਂਦ ਵਿਚ ਆਏ ਸ਼੍ਰੋਮਣੀ ਅਕਾਲੀ ਦਲ, ੨੫ ਜਨਵਰੀ, ੧੯੨੧ ਨੂੰ ਹੋਏ ਤਰਨਤਾਰਨ ਸਾਕੇ, ੨੦ ਫਰਵਰੀ, ੧੯੨੧ ਨੂੰ ਹੋਏ ਨਨਕਾਣਾ ਸਾਹਿਬ ਸਾਕੇ, ੭ ਅਕਤੂਬਰ, ੧੯੨੨ ਨੂੰ ਲੱਗੇ ਗੁਰੂ ਕਾ ਬਾਗ ਮੋਰਚੇ ਤੇ ੧੫ ਸਤੰਬਰ, ੧੯੨੩ ਨੂੰ ਲੱਗੇ 'ਜੈਤੋ ਦੇ ਮੋਰਚੇ' ਤੋਂ ਇਲਾਵਾ ਹੁਣ ਤਕ ਦੇ ਸਾਰੇ ਇਤਿਹਾਸਿਕ ਵੇਰਵੇ ਸਲੀਕੇ ਨਾਲ ਸੰਭਾਲੇ ਪਏ ਹਨ। ਸਿੱਖ ਰਾਜ ਕਿਵੇਂ ਗਿਆ? ਅਤੇ 'ਦੁਖੀਏ ਮਾਂ ਪੁੱਤ' ਤੱਥਾਂ ਦੇ ਆਧਾਰ ਉੱਤੇ ਲਿਖੇ ਸੀਤਲ ਜੀ ਦੀਆਂ ਅਜਿਹੀਆਂ ਰਚਨਾਵਾਂ ਗ੍ਰੰਥ ਹਨ ਜਿਨ੍ਹਾਂ ਨੂੰ ਪੜ੍ਹ ਕੇ ਹਰ ਅੱਖ ਨਮ ਹੋ ਜਾਂਦੀ ਹੈ।[੫] ਆਪ ਦਾ ਵਿਚਾਰ ਹੈ ਕਿ ਗੁਰਬਾਣੀ ਗਿਆਨ ਤੋਂ ਬਿਨ੍ਹਾਂ ਸਿੱਖ ਇਤਿਹਾਸ ਦੇ ਪ੍ਰਸੰਗ ਨੂੰ ਠੀਕ ਪ੍ਰਸੰਗ ਵਿਚ ਸਮਝਣਾ ਤੇ ਸਮਝਾਉਣਾ ਸੰਭਵ ਹੀ ਨਹੀਂ ਹੁੰਦਾ ਅਤੇ ਇਸੇ ਤਰ੍ਹਾਂ ਸਿੱਖ ਇਤਿਹਾਸ ਦੀ ਜਾਣਕਾਰੀ ਤੋਂ ਬਿਨਾ ਗੁਰਬਾਣੀ ਦੀ ਸਮਝ ਆਉਣੀ ਵੀ ਅਸੰਭਵ ਹੁੰਦੀ ਹੈ।

ਸੀਤਲ ਜੀ ਨੇ ੭੫ ਵਰ੍ਹੇ ਦੀ ਉਮਰ ਵਿਚ ਰੋਜ਼ਾਨਾ ੮-੯ ਘੰਟੇ ਦੀ ਬੈਠਕ ਦੇ ਕੇ 'ਸਿੱਖ ਇਤਿਹਾਸ ਦੇ ਸੋਮੇ' (ਪੰਜ ਭਾਗ) ਤੇ 'ਮੇਰੇ ਇਤਿਹਾਸਕ ਲੈਕਚਰ' ਆਦਿ ਖੋਜ-ਪੁਸਤਕਾਂ ਦੀ ਰਚਨਾ ਕਰ ਕੇ ਪੰਜਾਬੀ ਸਾਹਿਤ ਦੇ ਭੰਡਾਰ ਵਿਚ ਨਰੋਆ ਵਾਧਾ ਕੀਤਾ ਹੈ।

ਸੀਤਲ ਜੀ ਨੇ ਪੰਜਾਬ ਦੇ ਸੱਭਿਆਚਾਰਕ ਇਤਿਹਾਸ ਦੇ ਆਰਥਿਕ ਆਧਾਰ ਅਤੇ ਉਨ੍ਹਾਂ ਨਾਲ ਸੰਬੰਧਿਤ ਧਾਰਮਿਕ ਅਤੇ ਰਾਜਨੀਤਿਕ ਸ਼ਕਤੀਆਂ ਦੀ ਸਾਰਥਕ ਪੇਸ਼ਕਾਰੀ ਕੀਤੀ ਹੈ। ਇਸ ਪੇਸ਼ਕਾਰੀ ਵਿਚ ਪੰਜਾਬੀ ਕੌਮੀਅਤ ਦੇ ਮੂਲ ਧਰਾਤਲ ਦੀ ਖੋਜ ਅਤੇ ਇਸ ਨੂੰ ਖੰਡਿਤ ਬਣਾਉਣ ਵਾਲੇ ਪ੍ਰਭਾਵਾਂ ਨੂੰ ਵੀ ਨਿਖੇੜਿਆ ਗਿਆ ਹੈ। ਸੀਤਲ ਜੀ ਨੇ ਨਾਵਲਾਂ ਵਿਚ ਅੰਗਰੇਜ਼ੀ ਸਾਮਰਾਜ ਦੇ ਅਧੀਨ ਜਾਗੀਰਦਾਰੀ ਸੱਭਿਆਚਾਰ ਦੀ ਦੀਰਘ ਅਤੇ ਵਿਸਤ੍ਰਿਤ ਤਸਵੀਰ ਉਲੀਕੀ ਹੈ।

ਗਿਆਨੀ ਸੋਹਣ ਸਿੰਘ ਸੀਤਲ ਨੇ ਦੋ ਇਕਾਂਗੀ 'ਸੰਤ ਲਾਧੋ ਰੇ' ਅਤੇ 'ਲੋਕ ਸੇਵਕ' ਵੀ ਲਿਖੇ। ਇਨ੍ਹਾਂ ਇਕਾਂਗੀਆਂ ਵਿਚ ਭੇਖੀਆਂ ਅਤੇ ਪਾਖੰਡੀਆਂ ਉੱਪਰ ਕਰੜਾ ਵਿਅੰਗ ਹੈ।

ਭੁੱਲੇ ਵਿਸਰੇ ਲੋਕ ਵਿਰਸੇ ਦੇ ਉੱਚਿਤ ਪਰਿਪੇਖ ਗ੍ਰਹਿਣ ਕਰਨੇ ਹੋਣ ਤਾਂ ਸੀਤਲ ਜੀ ਦੀ ਜੀਵਨੀ ਵੇਖੀ ਮਾਣੀ ਦੁਨੀਆਂ ਵੇਖਣੀ ਪੈਂਦੀ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਉਸੇ ਕਿਤਾਬ ਤੋਂ ਲੇਖਕਾਂ ਪਾਸੋਂ 'ਮੇਰੀ ਸਾਹਿਤਕ ਸ੍ਵੈ-ਜੀਵਨੀ ਨਾਮਕ ਪੁਸਤਕ ਲੜੀ ਲਿਖਵਾਉਣ ਦੀ ਪ੍ਰੇਰਨਾ ਮਿਲਦੀ ਹੈ ਤੇ ਉਸ ਲੜੀ ਦਾ ਅਰੰਭ ਵੀ ੧੯੮੫ ਈ. ਵਿਚ ਗਿਆਨੀ ਸੋਹਣ ਸਿੰਘ ਸੀਤਲ ਪਾਸੋਂ ਹੀ ਪਹਿਲੀ ਸ੍ਵੈ-ਜੀਵਨ ਪੁਸਤਕ ਲਿਖਵਾ ਕੇ ਕੀਤਾ ਜਾਂਦਾ ਹੈ।

ਸੀਤਲ ਜੀ ਬੇਲੋੜੇ ਵਿਸਤਾਰ, ਨਾ ਮੰਨਣਯੋਗ ਵਿਚਾਰਾਂ ਅਤੇ ਬੇਰਸੀ ਬੋਲੀ ਤੋਂ ਦੂਰ ਹੋਣ ਕਾਰਨ ਪਾਠਕ ਦਿਲਾਂ ਦੇ ਨੇੜੇ ਹਨ। ਬਕੌਲ ਸੀਤਲ ਜੀ ਉਹ ਸਭ ਤੋਂ ਪਹਿਲਾਂ ਢਾਡੀ ਹਨ, ਫਿਰ ਸਿੱਖ ਇਤਿਹਾਸ ਲੇਖਕ ਤੇ ਫਿਰ ਨਾਵਲਕਾਰ। ਪਰ ਮੇਰੀ ਜਾਚੇ ਉਹ ਸੱਚੇ-ਸੁੱਚੇ ਲੇਖਕ ਹਨ ਤੇ ਹਰ ਖੇਤਰ ਵਿਚ ਇੱਕੋ ਜਿਹੇ ਇਮਾਨਦਾਰ ਤੇ ਖਰੇ। ਉਨ੍ਹਾਂ ਦੀ ਗੀਤਕਾਰੀ ਤੇ ਵਾਰਕਾਰੀ ਵੀ ਉਨ੍ਹਾਂ ਦੀ ਇਤਿਹਾਸਕਾਰੀ ਤੇ ਗਲਪਕਾਰੀ ਵਾਂਗ ਮਹੱਤਵਪੂਰਨ ਹੈ। ਉਨ੍ਹਾਂ ਦੀ ਲਿਖਤ ਵਿਚਲੀਆਂ ਸਮੀਖਿਆਕਾਰੀ ਟਿੱਪਣੀਆਂ ਵੀ ਸੇਧ-ਯੁਕਤ ਹਨ। ਉੱਝ ਉਰਦੂ, ਫ਼ਾਰਸੀ, ਅਰਬੀ ਤੋਂ ਇਲਾਵਾ ਦੇਵਨਾਗਰੀ ਵਿਚ ਲਿਖੇ ਗ੍ਰੰਥਾਂ ਦੇ ਵੀ ਗਿਆਤਾ ਸਨ। ਸਿੱਖ ਇਤਿਹਾਸਕਾਰੀ ਬਾਰੇ ਕੀਤੇ ਉਨ੍ਹਾਂ ਦੇ ਦਸਤਾਵੇਜ਼ੀ ਕੰਮ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਦੀ ਖੋਜਕਾਰੀ ਲਗਨ ਕਿੰਨੀ ਪੱਕੀ ਸੀ।

**ਹਵਾਲੇ ਅਤੇ ਟਿੱਪਣੀਆਂ**

੧. ਸੋਹਣ ਸਿੰਘ ਸੀਤਲ *'ਮੇਰੀ ਸਾਹਿਤਿਕ ਸ੍ਵੈਜੀਵਨੀ'*, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੮੫, ਪੰਨਾ ੧.

੨. *'ਵਹਿੰਦੇ ਹੰਝੂ'*, *'ਸੱਜਰੇ ਹੰਝੂ'* ਤੇ *'ਦਿਲ ਦਰਿਆ'* ਸੀਤਲ ਜੀ ਦੇ ਕਾਵਿ ਸੰਗ੍ਰਹਿ ਹਨ।

੩. ਸੋਹਣ ਸਿੰਘ ਸੀਤਲ *'ਮੇਰੀ ਸਾਹਿਤਿਕ ਸ੍ਵੈਜੀਵਨੀ'*, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੮੫ ਪੰਨਾ ੨੯

੪. ਸੀਤਲ ਜੀ ਦੀ ਢਾਡੀ ਵਾਰਾਂ ਦੀਆਂ ਪੁਸਤਕਾਂ *'ਸੀਤਲ ਕਿਰਣਾਂ'*, *'ਸੀਤਲ ਸੁਨੇਹੇ'*, *'ਸੀਤਲ ਹੰਝੂ'*, *'ਸੀਤਲ ਹੁਲਾਰੇ'*, *'ਸੀਤਲ ਤਰੰਗਾਂ'*, *'ਸੀਤਲ ਪ੍ਰਸੰਗ'*, *'ਸੀਤਲ ਪ੍ਰਕਾਸ਼'*, *'ਸੀਤਲ ਤਰਾਨੇ'*, *'ਸੀਤਲ ਵਾਰਾਂ'*, *'ਸੀਤਲ ਤਾਂਘਾਂ'*, *'ਸੀਤਲ ਵਲਵਲੇ'*, *'ਸੀਤਲ ਚੰਗਿਆਏ'*, *'ਸੀਤਲ ਚਮਕਾਂ'*, *'ਸੀਤਲ ਰਮਜ਼ਾਂ'*, *'ਸੀਤਲ ਉਮੰਗਾਂ'*, *'ਸੀਤਲ ਅੰਗਿਆਰੇ'*, *'ਸੀਤਲ ਮੁਨਾਰੇ'*, *'ਸੀਤਲ ਸੁਗਾਤਾਂ'* ਹਨ।

੫. ਆਪ ਨੇ ਸਿੱਖ ਇਤਿਹਾਸ ਨਾਲ ਸੰਬੰਧਿਤ ਪੁਸਤਕਾਂ *'ਸਿੱਖ ਰਾਜ ਕਿਵੇਂ ਗਿਆ?*, *'ਦੁਖੀਏ ਮਾਂ-ਪੁਤ'*, *'ਬੰਦਾ ਸਿੰਘ ਸ਼ਹੀਦ'*, *'ਸਿੱਖ ਰਾਜ ਕਿਵੇਂ ਬਣਿਆ'*, *'ਸਿੱਖ ਰਾਜ ਤੇ ਸ਼ੇਰੇ ਪੰਜਾਬ'*, *'ਸਿੱਖ ਮਿਸਲਾਂ'* ਤੇ *'ਸਰਦਾਰ ਘਰਾਣੇ'*, *'ਮਨੁੱਖਤਾ ਦੇ ਗੁਰੂ- ਗੁਰੂ ਗੋਬਿੰਦ ਸਿੰਘ ਜੀ'*, *'ਮਨੁੱਖਤਾ ਦੇ ਗੁਰੂ- ਗੁਰੂ ਨਾਨਕ ਦੇਵ ਜੀ*, *'ਮਨੁੱਖਤਾ ਦੇ ਗੁਰੂ- ਗੁਰੂ ਅੰਗਦ ਦੇਵ ਜੀ ਤੋਂ ਗੁਰੂ ਤੇਗ ਬਹਾਦਰ ਜੀ* ਤਕ' ਅਤੇ ਸਿੱਖ ਇਤਿਹਾਸ ਦੀਆਂ ਬੱਚਿਆਂ ਵਾਸਤੇ ਲਿਖੀਆਂ ਤਿੰਨ ਪੁਸਤਕਾਂ *'ਧਰਮ ਦਾ ਰਾਖਾ-ਗੁਰੂ ਤੇਗ ਬਹਾਦਰ'*, *'ਬਾਬਾ ਨਾਨਕ'*, ਅਤੇ *'ਸਿੱਖ ਸ਼ਹੀਦ ਤੇ ਯੋਧੇ'* ਕੌਮ ਦੀ ਝੋਲੀ ਪਾਈਆਂ।

■

# ਗੁਰਮਤਿ ਦ੍ਰਿਸ਼ਟੀ-2020

*-ਡਾ. ਬਲਕਾਰ ਸਿੰਘ**

**ਜ਼ਰੂਰਤ ਤੇ ਵਿਉਂਤਬੰਦੀ:** ਸਿੱਖ ਭਾਈਚਾਰਾ ਭਾਰਤੀ ਪੰਜਾਬ ਜਾਂ ਪਾਕਿਸਤਾਨੀ ਪੰਜਾਬ ਵਿਚ ਹੀ ਨਹੀਂ ਸਗੋਂ ਇਸ ਸਮੇਂ ਵਿਸ਼ਵ ਵਿਚ ਵਿਸ਼ੇਸ਼ ਪਛਾਣ 'ਤੇ ਸਥਾਨ ਬਣਾ ਚੁੱਕਾ ਹੈ। ਸਿੱਖ ਭਾਈਚਾਰੇ ਦੀਆਂ ਮਾਣਯੋਗ ਪ੍ਰਾਪਤੀਆਂ ਹਨ, ਗੌਰਵਮਈ ਇਤਿਹਾਸ ਅਤੇ ਵਿਰਾਸਤ ਹੈ। ਪਿਛਲੇ ਕੁਝ ਦਹਾਕਿਆਂ ਤੋਂ ਸੰਸਾਰ ਵਿਚ ਵਾਪਰੀਆਂ ਵਿਸ਼ਵੀਕਰਨ ਦੀਆਂ ਨੀਤੀਆਂ ਤਹਿਤ ਇਕਰੂਪਤਾ ਪੱਖੀ ਤਬਦੀਲੀਆਂ ਨੇ ਸਾਰੇ ਸੰਸਾਰ ਦੇ ਇਲਾਕਾਈ ਸੱਭਿਆਚਾਰਾਂ ਨੂੰ ਨਵੀਆਂ ਵੰਗਾਰਾਂ ਦੇ ਸਨਮੁਖ ਲਿਆ ਖੜ੍ਹਾ ਕੀਤਾ ਹੈ। ਇਹ ਖਤਰੇ ਜਾਂ ਸ਼ੰਕੇ ਨਸਲੀ ਵਿਤਕਰਿਆਂ ਤਕ ਜਾ ਪਹੁੰਚੇ ਹਨ। ਇਸ ਦਾ ਅਸਲ ਕਾਰਨ ਸਿੱਖ ਧਰਮ ਬਾਰੇ ਅਗਿਆਨਤਾ ਹੈ। ਇਸੇ ਨੂੰ ਧਿਆਨ ਵਿਚ ਰੱਖ ਕੇ ਗੁਰਮਤਿ ਦ੍ਰਿਸ਼ਟੀ-੨੦੨੦ ਦੀ ਵਿਉਂਤਬੰਦੀ ਕੀਤੀ ਜਾ ਰਹੀ ਹੈ। ਮੌਜੂਦਾ ਸਮੇਂ ਸੈਮੀਨਾਰਾਂ, ਕਾਨਫਰੰਸਾਂ, ਗੋਸ਼ਟੀਆਂ ਅਤੇ ਮੀਡੀਆ ਵਿਚ ਹੋਰ ਅਦਾਨ-ਪ੍ਰਦਾਨ ਸਮੇਂ ਅਜਿਹੀਆਂ ਤਬਦੀਲੀਆਂ ਜਾਂ ਖ਼ਤਰਿਆਂ ਬਾਰੇ ਕਾਫੀ ਚਿੰਤਾ ਜ਼ਾਹਰ ਕੀਤੀ ਜਾ ਰਹੀ ਹੈ। ਜਿਹੜੀਆਂ ਖੇਤਰੀ ਭਾਸ਼ਾਵਾਂ, ਸੱਭਿਆਚਾਰ ਤੇ ਭਾਈਚਾਰੇ ਦਰਪੇਸ਼ ਵੰਗਾਰਾਂ ਨੂੰ ਜ਼ਮੀਨੀ ਹਕੀਕਤਾਂ ਮੁਤਾਬਿਕ ਸਮਝ ਕੇ ਆਪਣੀ ਦ੍ਰਿਸ਼ਟੀ ਅਤੇ ਉੱਦਮ ਨੂੰ ਕਾਰਗਰ ਢੰਗ ਨਾਲ ਵਿਉਂਤਬੱਧ ਨਹੀਂ ਕਰਦੇ, ਉਨ੍ਹਾਂ ਦਾ ਭਵਿੱਖ ਖ਼ਤਰਿਆਂ ਨਾਲ ਖੇਡਦਾ ਰਹਿੰਦਾ ਹੈ। ਇਸ ਦ੍ਰਿਸ਼ਟੀ ਤੋਂ ਸੋਚਣ ਅਤੇ ਸਕਰਮਕ ਹੋਣ ਦੀ ਲੋੜ ਹੈ।

ਇੰਸਟੀਚਿਊਟ ਦੀ ਪ੍ਰਤੀਬੱਧਤਾ ਹੀ ਨਹੀਂ, ਰੀਝ ਅਤੇ ਸੁਪਨਾ ਵੀ ਹੈ ਕਿ ਹਰੇਕ ਸਿੱਖ ਇਸ ਦ੍ਰਿਸ਼ਟੀ ਨੂੰ ਘੜਨ ਵਿਚ ਆਪਣਾ ਯੋਗਦਾਨ ਪਾਵੇ ਅਤੇ ਫਿਰ ਇਨ੍ਹਾਂ ਸਾਰੇ ਲੋੜੀਂਦੇ ਉੱਦਮਾਂ/ਕਾਰਜਾਂ ਵਿਚ ਪੂਰੀ ਤਨਦੇਹੀ, ਸ਼ਕਤੀ, ਸਾਧਨਾਂ ਅਤੇ ਸੂਝ ਨਾਲ ਇਨ੍ਹਾਂ ਨੂੰ ਨੇਪਰੇ ਚਾੜ੍ਹਨ ਵਿਚ ਮਦਦਗਾਰ ਹੋਵੇ। ਇਹ ਸਾਰਾ ਕਾਰਜ ਕਿਸੇ ਇਕੱਲੀ ਧਿਰ ਵੱਲੋਂ ਨਹੀਂ ਕੀਤਾ ਜਾ ਸਕਦਾ ਅਤੇ ਇਸ ਵਾਸਤੇ ਸਾਂਝੀ ਸੋਚ, ਸਾਂਝਾ ਉੱਦਮ ਅਤੇ ਸੰਗਤੀ ਅਰਦਾਸ ਹੀ ਕੰਮ ਆ ਸਕਦੀ ਹੈ। ਇਸ ਮੰਤਵ ਵਾਸਤੇ ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਨੋਡਲ ਏਜੰਸੀ ਵਜੋਂ ਕੰਮ ਕਰ ਸਕਦਾ ਹੈ। ਏਸੇ ਨੂੰ ਗੁਰਮਤਿ ਦ੍ਰਿਸ਼ਟੀ ਕਿਹਾ ਜਾ ਰਿਹਾ ਹੈ।

**ਖ਼ਤਰੇ :** ਇਸ ਸਮੇਂ ਵਿਸ਼ਵੀਕਰਨ ਦੇ ਪ੍ਰਭਾਵ ਅਧੀਨ ਇਕਧਰੁਵੀ, ਇਕ ਮੰਡੀ, ਇਕ ਭਾਸ਼ਾਈ ਸੰਸਾਰ ਸਿਰਜਣ ਦੀ ਕੋਸ਼ਿਸ਼ ਹੋ ਰਹੀ ਹੈ। ਇਸ ਨਾਲ ਸਾਰੀਆਂ ਹੀ ਸਥਾਨਕ ਭਾਸ਼ਾਵਾਂ, ਸੱਭਿਆਚਾਰ ਤੇ ਧਰਮ ਖ਼ਤਰੇ ਵਿਚ ਆ ਗਏ ਹਨ। ਯੂਨੈਸਕੋ ਦੀ ਬਹੁਤ ਜ਼ਿਆਦਾ ਚਰਚਿਤ ਰਿਪੋਰਟ ਭਾਸ਼ਾ ਦੇ ਖ਼ਤਰੇ ਵੱਲ ਇਸ਼ਾਰਾ ਕਰਦੀ ਹੈ।

---

**ਡਾਇਰੈਕਟਰ, ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਸਿੱਖਇਜ਼ਮ ਬਹਾਦਰਗੜ੍ਹ (ਪਟਿਆਲਾ)।*
*ਮੋ: +੯੧੯੩੧੬੩-੦੧੩੨੮ E-Mail- balkarsingh@mail.com*

ਯੂਨੈਸਕੋ ਦੀ ਸਾਈਟ ਉੱਪਰ ਖ਼ਤਰੇ ਹੇਠ ਆਈਆਂ ਭਾਸ਼ਾਵਾਂ ਦੇ ਹੇਠਲੇ ਕਾਰਨ ਦੱਸੇ ਗਏ ਹਨ:-

What are the causes of language endangerment and disappearance?

A language disappears when its speakers disappear or when they shift to speaking another language - most often, a larger language used by a more powerful group. Languages are threatened by external forces such as military, economic. religious, cultural or educational subjugation, or by internal forces such as a community's negative attitude towards its own language. Today, Increased migration and rapid urbanization often bring along the loss of traditional ways of life and a strong pressure to speak a dominant language that is- or is perceived to be- necessary for full civic participation and economic advancement.

(http://www.unesco.org/endangered-language/faq-on-endangered-language/)

ਅੰਗਰੇਜ਼ੀ ਭਾਸ਼ਾ ਨੇ ਪੰਜਾਬੀਆਂ ਦੀ ਸਾਧਨ ਸੰਪੰਨ ਸ਼੍ਰੇਣੀ (elite) ਵਿਚ ਸੱਭਿਆਚਾਰਕ ਪ੍ਰਭੂਸੱਤਾ ਸਥਾਪਤ ਕਰ ਲਈ ਹੈ। ਸਿੱਟੇ ਵਜੋਂ ਮੂਲ ਸਥਾਨ ਭਾਵ ਭਾਰਤੀ ਪੰਜਾਬ ਸਾਧਨ ਸੰਪੰਨ ਸ਼੍ਰੇਣੀ ਦੇ ਮਨਾਂ ਅੰਦਰ ਪੰਜਾਬੀ ਪ੍ਰਤੀ ਮੋਹ ਘਟ ਰਿਹਾ ਹੈ। ਪੰਜਾਬੀ ਦੇ ਖ਼ਤਰੇ ਵਿਚ ਹੋਣ ਦਾ ਸਿਰਫ ਇੱਕੋ ਕਾਰਨ ਜਾਪਦਾ ਹੈ, ਉਹ ਹੈ Community's negative attitude towards its own language. ਪੰਜਾਬੀ ਭਾਈਚਾਰੇ ਸਾਹਮਣੇ ਮੁੱਖ ਚੁਣੌਤੀ ਇਹ ਹੈ ਕਿ ਅਸੀਂ ਆਪਣੇ ਹੀ ਭਾਈਚਾਰੇ ਦੀ ਮਾਨਸਿਕਤਾ ਨੂੰ ਕਿਵੇਂ ਬਦਲਣਾ ਹੈ। ਵੰਗਾਰ ਇਹ ਹੋ ਗਈ ਹੈ ਕਿ ਪੰਜਾਬੀ ਨੂੰ ਬਚਾਏ ਬਿਨਾ ਸਿੱਖੀ ਨੂੰ ਨਹੀਂ ਬਚਾਇਆ ਜਾ ਸਕਦਾ। ਇਸ ਪ੍ਰਸੰਗ ਵਿਚ ਦ੍ਰਿਸ਼ਟੀ-੨੦੨੦ ਬਣਾਉਣ ਪਿੱਛੇ ਇਹ ਮੰਤਵ ਹਨ:

੧. ਦੁਨੀਆ ਭਰ ਵਿਚ ਫੈਲੇ ਸਿੱਖਾਂ ਨੂੰ ਆਪਣੀ ਹੋਂਦ ਅਤੇ ਪਹਿਚਾਣ ਲਈ ਇਕ ਸਾਂਝੇ ਦ੍ਰਿਸ਼ਟੀ (ਵਿਜ਼ਨ), ਪਲੇਟਫਾਰਮ, ਨੈਟਵਰਕ ਅਤੇ ਨੋਡਲ ਏਜੰਸੀ ਦੀ ਲੋੜ ਨਾਲ ਜੋੜਿਆ ਜਾਵੇ।

੨. ਸਿੱਖਾਂ ਦੇ ਖ਼ੂਨ ਵਿਚ ਰਮੀ ਹੋਈ ਪਰਸਪਰ ਸਹਿਹੋਂਦ ਦਾ ਸੁਭਾਅ ਅਤੇ ਚੜ੍ਹਦੀ ਕਲ੍ਹਾ ਵਾਲਾ ਜਜ਼ਬਾ, ਸਿੱਖ ਨੂੰ ਵਿਸ਼ਵ-ਸ਼ਹਿਰੀ ਹੋ ਜਾਣ ਵਾਸਤੇ ਰੋਲ-ਮਾਡਲ ਭੂਮਿਕਾ ਨਿਭਾ ਸਕਦਾ ਹੈ। ਇਸ ਨੂੰ ਲੋੜੀਂਦੀਆਂ ਵਿਧੀਆਂ ਰਾਹੀਂ ਸਾਹਮਣੇ ਲਿਆਉਣਾ ਪਵੇਗਾ। ਇਸ ਵਾਸਤੇ ਲੋੜੀਂਦੀ ਹੈ ਸਿੱਖ-ਸੁਜਗਤਾ ਦੀ ਪ੍ਰਚੰਡਤਾ।

ਇਹ ਸਪੱਸ਼ਟ ਹੈ ਕਿ ਇੰਸਟੀਚਿਊਟ ਦਾ ਮੁੱਖ ਉਦੇਸ਼ ਸਿੱਖ ਸੱਭਿਆਚਾਰ, ਸਿੱਖ ਧਰਮ ਅਤੇ ਸਿੱਖ ਅਧਿਆਤਮ ਦਾ ਸਿੱਖ-ਸੁਰ ਵਿਚ ਵਿਕਾਸ ਕਰਨਾ ਹੈ। ਇਸ ਦੀ ਜ਼ਿੰਮੇਵਾਰੀ ਖੇਤਰੀ ਹੋਣ ਦੇ ਨਾਲ-ਨਾਲ ਵਿਸ਼ਵ-ਪੱਧਰੀ ਵੀ ਹੈ ਪਰ ਇਸ ਦਾ ਅਧਿਕਾਰ ਖੇਤਰ ਸੀਮਤ ਹੈ। ਗੁਰਮਤਿ ਦ੍ਰਿਸ਼ਟੀ-2020 ਨੂੰ ਇਕ ਵੱਡੇ ਪ੍ਰੋਜੈਕਟ ਵਜੋਂ ਅਪਣਾਉਣ ਦਾ ਸੁਪਨਾ ਲਿਆ ਜਾਣਾ, ਇਸ ਪਾਸੇ ਪੁਲਾਂਘ ਹੋ ਸਕਦਾ ਹੈ।

ਗੁਰਮਤਿ ਦ੍ਰਿਸ਼ਟੀ-2020 ਉੱਪਰ ਖੁੱਲੀ ਚਰਚਾ ਕਰਨ ਲਈ ਇਕ ਇਕੱਤਰਤਾ ਬੁਲਾਈ ਜਾਣੀ ਚਾਹੀਦੀ ਹੈ ਅਤੇ ਏਸੇ ਨੂੰ ਇਸ ਸੰਸਥਾ ਦੀ ਨਵੀਂ ਇਮਾਰਤ ਦਾ ਉਦਘਾਟਨੀ-ਸਮਾਗਮ ਸਮਝ ਲੈਣਾ ਚਾਹੀਦਾ ਹੈ। ਇਸ ਦੇ ਦੋ ਸੈਸ਼ਨ ਹੋਣਗੇ। ਪਹਿਲਾ ਉਦਘਾਟਨੀ- ਸੈਸ਼ਨ ਅਤੇ ਦੂਜਾ ਚਰਚਾ-ਸੈਸ਼ਨ। ਇਸ ਵਿਚ ਅਜਿਹੇ ਵਿਦਵਾਨਾਂ ਨੂੰ ਉਚੇਚੇ ਤੌਰ 'ਤੇ ਬੁਲਾਇਆ ਜਾਣਾ ਚਾਹੀਦਾ ਹੈ, ਜਿਹੜੇ ਗੁਰਮਤਿ ਦ੍ਰਿਸ਼ਟੀ-2020 ਵਾਸਤੇ ਯੋਗਦਾਨ ਪਾ ਸਕਦੇ ਹਨ।

ਗੁਰਮਤਿ ਦ੍ਰਿਸ਼ਟੀ-2020 ਦਾ ਕਰਮ ਖੇਤਰ ਇਸ ਪ੍ਰਕਾਰ ਹੋ ਸਕਦਾ ਹੈ:-

੧. ਭਾਰਤੀ ਪੰਜਾਬ

੨. ਭਾਰਤ ਵਿਚ ਪੰਜਾਬੋਂ ਬਾਹਰ ਪੰਜਾਬੀ ਵਸੋਂ ਵਾਲੇ ਇਲਾਕਿਆਂ ਵਿਚ ਵੱਸਦੇ ਸਿੱਖ।

(ੳ) ਪੰਜਾਬ ਦੇ ਨਾਲ ਲੱਗਦੇ ਇਲਾਕੇ (ਉਦਾਹਰਨ ਵਜੋਂ ਹਰਿਆਣਾ, ਹਿਮਾਚਲ, ਜੰਮੂ-ਕਸ਼ਮੀਰ, ਰਾਜਸਥਾਨ, ਦਿੱਲੀ ਆਦਿ) ਵਿਚ ਵੱਸਦੇ ਸਿੱਖ।

(ਅ) ਪੰਜਾਬ ਤੋਂ ਦੂਰ ਪੰਜਾਬੀ ਵਸੋਂ ਵਾਲੇ ਇਲਾਕਿਆਂ (ਉਦਾਹਰਨ ਵਜੋਂ ਮੁੰਬਈ, ਕਲਕੱਤਾ, ਧੰਨਬਾਦ, ਕਾਹਨਪੁਰ, ਬਕਾਰੋ, ਮੇਰਠ, ਅਹਿਮਦਾਬਾਦ, ਤਰਾਈ ਆਦਿ) ਵਿਚ ਵੱਸਦੇ ਸਿੱਖ

੩. ਪਾਕਿਸਤਾਨੀ ਪੰਜਾਬ

੪. ਵਿਦੇਸ਼ਾਂ ਵਿਚ ਪੰਜਾਬੀ ਦੇ ਵਿਚ ਪਹਿਲੀ ਪੀੜ੍ਹੀ ਅਤੇ ਪੰਜਾਬੀ ਤੋਂ ਦੂਰ ਜਾ ਰਹੀ ਦੂਜੀ ਪੀੜ੍ਹੀ। ਜਿਵੇਂ ਕਿ:-

(ੳ) ਅੰਗਰੇਜ਼ੀ ਭਾਸ਼ਾਈ ਦੇਸ਼ (ਉਦਾਹਰਨ ਵਜੋਂ ਕਨੇਡਾ, ਇੰਗਲੈਂਡ, ਅਮਰੀਕਾ, ਅਸਟਰੇਲੀਆ ਆਦਿ) ਵਿਚ ਵੱਸਦੇ ਸਿੱਖ

(ਅ) ਯੂਰਪੀ ਦੇਸ਼ (ਉਦਾਹਰਨ ਵਜੋਂ ਫਰਾਂਸ, ਜਰਮਨੀ, ਇਟਲੀ ਆਦਿ) ਵਿਚ ਵੱਸਦੇ ਸਿੱਖ

(ੲ) ਪੂਰਬੀ ਏਸ਼ਿਆਈ ਦੇਸ਼ (ਉਦਾਹਰਨ ਵਜੋਂ ਮਲੇਸ਼ੀਆ, ਮਿਆਂਮਾਰ, ਸਿੰਘਾਪੁਰ ਆਦਿ) ਵਿਚ ਵੱਸਦੇ ਸਿੱਖ

(ਸ) ਮੱਧ ਪੂਰਬੀ ਦੇਸ਼ (ਉਦਾਹਰਨ ਵਜੋਂ ਦੁਬਈ, ਇਰਾਨ, ਸਊਦੀ ਅਰਬ ਆਦਿ) ਵਿਚ ਵੱਸਦੇ ਸਿੱਖ

(ਹ) ਅਫਰੀਕੀ ਦੇਸ਼ (ਉਦਾਹਰਨ ਵਜੋਂ ਕੀਨੀਆ, ਯੂਗਾਂਡਾ ਆਦਿ) ਵਿਚ ਵੱਸਦੇ ਸਿੱਖ

ਇਸ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਸਿੱਖ ਭਾਈਚਾਰਾ ਕਿੰਨੀਆਂ ਸੱਭਿਆਚਾਰਕ ਸ਼੍ਰੇਣੀਆਂ ਨਾਲ ਸਫਲਤਾ ਸਹਿਤ ਤੁਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਸਪੱਸ਼ਟ ਹੈ ਕਿ ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਸਿੱਖਇਜ਼ਮ ਬਹਾਦਰਗੜ੍ਹ (ਪਟਿਆਲਾ) ਦੀ ਭੂਮਿਕਾ ਦੂਹਰੀ ਹੋ ਜਾਂਦੀ ਹੈ। ਇਕ ਪਾਸੇ ਇਸ ਨੇ ਆਪਣੀ ਸਮਰਥਾ ਅਤੇ ਸਪੇਸ ਮੁਤਾਬਕ ਸਿੱਖੀ ਅਤੇ ਪੰਜਾਬੀ ਦੇ ਵਿਕਾਸ ਲਈ ਯਤਨ ਕਰਨੇ ਹਨ ਅਤੇ ਦੂਸਰੇ ਪਾਸੇ ਅਕਾਦਮਿਕ ਅਗਵਾਈ ਦੀ ਸਿੱਖ ਭੂਮਿਕਾ ਦੇ ਨਾਲੋਂ-ਨਾਲ ਲੋੜੀਂਦਾ ਮਾਹੌਲ ਤਿਆਰ ਕਰਨਾ ਹੈ। ਨਿਸ਼ਾਨਾ ਇਹੀ ਰਹਿਣਾ ਹੈ ਕਿ ਪੰਜਾਬ, ਪੰਜਾਬੀ ਅਤੇ ਸਿੱਖੀ ਦਾ ਵਿਕਾਸ ਹੋ ਸਕੇ। ਇਸ ਨਾਲ ਸਬੰਧਤ ਯੋਜਨਾਵਾਂ ਅਤੇ ਪ੍ਰੋਜੈਕਟਾਂ ਨੂੰ ਦ੍ਰਿਸ਼ਟੀ-੨੦੨੦ ਵਿਚ ਪਹਿਲ ਦਿੱਤੀ ਜਾਵੇਗੀ। ਵਸੋਂ ਦੀ ਗਿਣਤੀ ਅਤੇ ਵੱਸਣ ਦੇ ਸਥਾਨਾਂ ਅਨੁਸਾਰ ਸਿੱਖ ਭਈਚਾਰਾ, ਸੰਸਾਰ ਦੇ ਮੁੱਖ ਭਾਈਚਾਰਿਆਂ ਵਿਚ ਆਉਂਦਾ ਹੈ ਪਰੰਤੂ ਦੇਸ਼ਾਂ, ਸੂਬਿਆਂ, ਧਰਮਾਂ ਅਤੇ ਆਰਥਿਕ ਵੰਡਾਂ ਕਾਰਨ ਇਸ ਦਾ ਰੁਤਬਾ ਉਹ ਨਹੀਂ ਜੋ ਹੋਣਾ ਚਾਹੀਦਾ ਹੈ। ਸੋ ਇਸ ਨੂੰ ਹਰ ਪੱਖੋਂ ਸੰਸਾਰ ਦੇ ਉੱਨਤ ਭਾਈਚਾਰਿਆਂ ਵਿਚ ਆਪਣੀ ਵਿਸ਼ੇਸ਼ ਥਾਂ ਬਣਾਉਣ ਦਾ ਟੀਚਾ ਹੋਣਾ ਚਾਹੀਦਾ ਹੈ। ਇਸ ਨਾਲ ਇਸ ਨਿਸ਼ਾਨੇ ਵੱਲ ਵਧਿਆ ਜਾ ਸਕੇਗਾ ਕਿ ਜੋ ਪੰਜਾਬੀ ਨਾਲ ਟੁੱਟ ਗਿਆ, ਉਸ ਨੇ ਸਿੱਖੀ ਤੋਂ ਨਿਰੰਤਰ ਦੂਰ ਹੁੰਦੇ ਜਾਣਾ ਹੈ। ਇਸ ਕਰਕੇ ਪੰਜਾਬੀ ਭਾਸ਼ਾ ਅਤੇ ਨਵੀਂ ਤਕਨਾਲੋਜੀ ਨੂੰ ਗੁਰਮਤਿ ਵਾਸਤੇ ਵਰਤਿਆ ਜਾਣਾ ਹੈ। ਇਸ ਵਾਸਤੇ ਗੁਰਮਤਿ-ਪੀਡੀਆ ਦੀ ਵਿਉਂਤ ਬਣਾਈ ਜਾ ਰਹੀ ਹੈ।

ਇਸ ਲਈ ਨਵੇਂ ਸਾਫਟਵੇਅਰ ਵਿਕਸਿਤ ਕਰਨ, ਮੌਜੂਦਾ ਸਾਫਟਵੇਅਰਾਂ ਵਿਚ ਸੁਧਾਰ ਕਰਨ, ਪ੍ਰਾਪਤ ਸਰੋਤਾਂ ਦੀ ਡਿਜ਼ੀਟਲਾਈਜ਼ੇਸ਼ਨ ਕਰਨ ਦੀ ਜ਼ਰੂਰਤ ਹੈ। ਵਰਤੋਂਕਾਰਾਂ ਵਲੋਂ ਸਮੂਹਿਕ ਯਤਨਾਂ ਨਾਲ ਨਵੇਂ ਸਰੋਤ ਬਣਾਉਣੇ (User generator) ਹਨ। ਇਸ ਸਬੰਧੀ ਨੀਤੀਗਤ ਫ਼ੈਸਲੇ ਲੈਣੇ ਅਤੇ ਸਿਖਲਾਈ ਦਾ ਪ੍ਰਬੰਧ ਕਰਨਾ ਹੈ। ਨਵੇਂ ਸਾਫਟਵੇਅਰ ਬਣਾਉਣੇ ਅਤੇ ਪੁਰਾਣਿਆਂ ਵਿਚ ਸੁਧਾਰ ਕਰਨ ਦੀ ਲੋੜ ਵਾਸਤੇ ਟੀਮ ਤਿਆਰ ਕੀਤੀ ਜਾਣ ਦੀ ਲੋੜ ਹੈ। ਇਹੋ ਜਿਹੇ ਕੰਮ ਆਊਟ-ਸੋਰਸਿੰਗ ਰਾਹੀਂ ਕਰਵਾਉਣੇ ਵੀ ਲਾਹੇਵੰਦ ਹੋ ਸਕਦੇ ਹਨ।

**ਗੁਰਮਤਿ ਸਾਹਿਤ :** ਕਿਸੇ ਵੀ ਭਾਸ਼ਾ ਦੇ ਵਿਕਾਸ ਵਿਚ ਉਸ ਭਾਸ਼ਾ ਦਾ ਸਾਹਿਤ ਮਹੱਤਵਪੂਰਨ ਰੋਲ ਅਦਾ ਕਰਦਾ ਹੈ। ਗੁਰਮਤਿ ਸਾਹਿਤ ਦੀਆਂ ਅਮੀਰ ਲਿਖਿਤ ਪਰੰਪਰਾਵਾਂ ਹਨ ਅਤੇ ਸਮਕਾਲੀ ਸਮੇਂ ਵਿਚ ਵੀ ਸਾਕਾਰਾਤਮਕ ਗੁਰਮਤਿ ਸਾਹਿਤ ਦੀ ਸਿਰਜਣਾ ਹੋ ਰਹੀ ਹੈ। ਆਧੁਨਿਕ ਯੁੱਗ ਵਿਚ ਜਦੋਂ ਗਲੋਬਲੀ ਪੱਧਰ 'ਤੇ ਭਾਸ਼ਾ, ਸਾਹਿਤ, ਸੱਭਿਆਚਾਰ ਅਤੇ ਆਮ ਲੋਕਾਂ ਦਾ ਆਦਾਨ-ਪ੍ਰਦਾਨ ਵਧਿਆ ਹੈ, ਉਸ ਵਿਚ ਇਹ ਲੋੜ ਬਣ ਜਾਂਦੀ ਹੈ ਕਿ ਗੁਰਮਤਿ ਸਾਹਿਤ ਨੂੰ ਵਿਸ਼ਵ ਪੱਧਰ 'ਤੇ ਪੇਸ਼ ਕੀਤਾ ਜਾਵੇ। ਇਸ ਸਬੰਧੀ ਵੱਖ-ਵੱਖ ਪੱਧਰਾਂ 'ਤੇ ਕਾਰਜ ਕਰਨ ਦੀ ਜ਼ਰੂਰਤ ਹੈ।

ਸਿਰਜਨਾਤਮਕ ਕਾਰਜ ਕਿਸੇ ਨੂੰ ਸਿਖਾਇਆ ਨਹੀਂ ਜਾ ਸਕਦਾ ਪਰੰਤੂ ਮੌਜੂਦਾ

ਸੰਭਾਵਨਾਵਾਂ ਨੂੰ ਸਿਖਲਾਈ ਨਾਲ ਬਿਹਤਰ ਜ਼ਰੂਰ ਬਣਾਇਆ ਜਾ ਸਕਦਾ ਹੈ। ਇਸ ਲਈ ਕਈ ਦੇਸ਼ਾਂ ਵਿਚ ਨਵੀਂ ਸਿੱਖ ਪੀੜ੍ਹੀ ਨੂੰ ਸੇਧ ਦੇਣ ਲਈ ਸਿਰਜਣਾਤਮਕ ਗੁਰਮਤਿ ਸਾਹਿਤ ਨਾਲ ਜੋੜਿਆ ਜਾ ਸਕਦਾ ਹੈ। ਇਸ ਵਾਸਤੇ ਅਜਿਹੇ ਆਨ ਲਾਈਨ ਕੋਰਸ ਸ਼ੁਰੂ ਕਰਨ ਦੀ ਜ਼ਰੂਰਤ ਹੈ, ਜਿਨ੍ਹਾਂ ਨਾਲ ਵਿਰਾਸਤੀ-ਉਸਾਰ ਵਾਲੇ ਪਾਸੇ ਤੁਰਿਆ ਜਾ ਸਕਦਾ ਹੈ।

ਸਿੱਖ ਭਾਈਚਾਰਾ ਆਲਮੀ ਪ੍ਰਸੰਗ ਵਿਚ ਸੱਭਿਆਚਾਰਕ-ਵਿਭਿੰਨਤਾ ਵਿਚਕਾਰ ਅਹਿਮ ਭੂਮਿਕਾ ਪਹਿਲਾਂ ਹੀ ਨਿਭਾ ਰਿਹਾ ਹੈ। ਏਸੇ ਨੂੰ ਸਿੱਖੀ ਦੀ ਐਂਬੈਸਡੌਰੀਅਲ ਸੇਵਾ ਨਾਲ ਜੋੜ ਕੇ ਸਿੱਖੀ ਦੀਆਂ ਉਨ੍ਹਾਂ ਸਿੱਖਿਆਵਾਂ ਨੂੰ ਦੂਜੇ ਭਾਈਚਾਰਿਆਂ ਤਕ ਪਹੁੰਚਿਆ ਜਾ ਸਕਦਾ ਹੈ। ਇਸੇ ਨੂੰ ਦ੍ਰਿਸ਼ਟੀ-੨੦੨੦ ਕਿਹਾ ਜਾ ਰਿਹਾ ਹੈ।

## ਗੁਰਮਤਿ ਪੀਡੀਆ

**ਜਾਣ-ਪਛਾਣ :** ਸੰਚਾਰ ਸਾਧਨਾਂ ਦੇ ਮੌਜੂਦਾ ਦੌਰ ਵਿਚ ਵਿਸ਼ਵ ਇੱਕ ਪਿੰਡ ਬਣਦਾ ਜਾ ਰਿਹਾ ਹੈ। ਇਸ ਪਿੰਡ ਵਿਚ ਆਪਣੀ ਪਛਾਣ ਨੂੰ ਵਿਲੱਖਣਤਾਵਾਂ ਅਤੇ ਵਿਸ਼ੇਸ਼ਤਾਵਾਂ ਸਹਿਤ ਕਾਇਮ ਰੱਖਣਾ ਬੜੀ ਵੱਡੀ ਚੁਣੌਤੀ ਹੈ। ਇਸ ਤੋਂ ਇਲਾਵਾ ਮੌਜੂਦਾ ਦੌਰ ਜਾਣਕਾਰੀ ਤਕ ਸੀਮਤ ਹੁੰਦਾ ਜਾ ਰਿਹਾ ਹੈ, ਸੂਝ ਅਤੇ ਗਿਆਨ ਪਿਛੋਕੜ ਵਿਚ ਜਾ ਰਹੇ ਹਨ। ਇਸ ਲਈ ਇਨ੍ਹਾਂ ਤਿੰਨਾਂ ਦੀ ਵਰਤੋਂ ਹੋਣੀ ਬਹੁਤ ਜ਼ਰੂਰੀ ਹੈ। ਵਿਸ਼ਵ ਪੱਧਰ 'ਤੇ ਇਹ ਵੀ ਕਿਹਾ ਜਾਂਦਾ ਹੈ ਕਿ ਇਹ ਦੌਰ ਗਿਆਨ ਦੀ ਸਰਦਾਰੀ (ਹੈਜੇਮਨੀ) ਦਾ ਦੌਰ ਹੈ। ਜਿਸ ਕੋਲ ਗਿਆਨ ਹੋਵੇਗਾ ਉਸੇ ਦੀ ਸੱਤਾ ਹੋਵੇਗੀ। ਸਿੱਖ ਧਰਮ ਨੇ ਗਿਆਨ ਅਤੇ ਵਿਸ਼ਵਾਸ ਵਿਚਕਾਰ ਸਹਿਜ-ਸਥਾਪਨ ਕਰਕੇ ਗਿਆਨ ਦਾ ਸਿੱਖ-ਪ੍ਰਸੰਗ ਸਥਾਪਿਤ ਕੀਤਾ ਹੋਇਆ ਹੈ। ਇਸ ਨੂੰ ਲੋਕਾਂ ਤਕ ਲੈ ਕੇ ਜਾਣ ਲਈ ਗੁਰਮਤਿ ਪੀਡੀਆ ਸ਼ੁਰੂ ਕੀਤਾ ਜਾ ਰਿਹਾ ਹੈ।

੧੫੦ ਮੁਲਕਾਂ ਵਿਚ ਸਿੱਖਾਂ ਦਾ ਵਾਸਾ ਮੰਨਿਆ ਜਾ ਰਿਹਾ ਹੈ। ਇਨ੍ਹਾਂ ਅਲੱਗ ਅਲੱਗ ਮੁਲਕਾਂ ਵਿਚ ਵਸੇ ਸਿੱਖ ਭਾਈਚਾਰੇ ਤਕ ਰਸਾਈ ਦਾ ਸਾਧਨ ਇੰਟਰਨੈੱਟ ਹੁੰਦਾ ਜਾ ਰਿਹਾ ਹੈ। ਸੰਚਾਰ ਦੇ ਇਸ ਯੁੱਗ ਵਿਚ ਜ਼ਰੂਰੀ ਹੈ ਕਿ ਆਵਾਸੀ ਅਤੇ ਪਰਵਾਸੀ ਸਿੱਖ ਭਾਈਚਾਰੇ ਨੂੰ ਧਰਮ ਅਤੇ ਅਧਿਆਤਮ ਦੇ ਨਾਲ-ਨਾਲ ਗਿਆਨ, ਵਿਗਿਆਨ, ਸਾਹਿਤ ਅਤੇ ਸੱਭਿਆਚਾਰ ਨਾਲ ਜੋੜਨ ਲਈ ਉਪਰਾਲਾ ਕੀਤਾ ਜਾਵੇ ਅਤੇ ਵੱਧ ਤੋਂ ਵੱਧ ਸਮੱਗਰੀ ਨੂੰ ਕੰਪਿਊਟਰ ਦਾ ਹਾਸਲ ਬਣਾਇਆ ਜਾਵੇ। ਇਸ ਦੇ ਨਾਲ ਹੀ ਅੰਗ੍ਰੇਜ਼ੀ ਭਾਸ਼ਾ ਦੇ ਨਾਲ-ਨਾਲ ਦੁਨੀਆ ਦੀਆਂ ਹੋਰਨਾਂ ਭਾਸ਼ਾਵਾਂ ਵਿਚ ਵੀ ਮਸ਼ੀਨੀ-ਟਰਾਂਸਲੇਸ਼ਨ ਦੁਆਰਾ ਗੁਰਮਤਿ ਬਾਰੇ ਪ੍ਰਚਾਰ, ਪ੍ਰਸਾਰ ਕਰਨ ਵਾਸਤੇ ਵਰਤਿਆ ਜਾਵੇ ਕਿਉਂਕਿ ਇਸ ਵਾਸਤੇ ਸਪੇਸ ਪੈਦਾ ਹੋ ਚੁੱਕੀ ਹੈ। ਇਸੇ ਮਕਸਦ ਅਧੀਨ ਹੀ ਗੁਰਮਤਿ ਪੀਡੀਆ ਨਾਂ ਦਾ ਪ੍ਰੋਜੈਕਟ ਅਰੰਭਿਆ ਗਿਆ ਹੈ ਕਿਉਂਕਿ ਤਕਨਾਲੋਜੀ ਦੇ ਵਰਤਮਾਨ ਯੁੱਗ ਵਿਚ ਹੋਰਨਾਂ ਸਮੂਹਾਂ ਵਾਂਗ ਪੰਜਾਬੀ ਭਾਈਚਾਰਾ ਵੀ ਜਾਣਕਾਰੀ ਹਾਸਲ ਕਰਨ ਲਈ ਇੰਟਰਨੈੱਟ 'ਤੇ ਆਸ਼ਰਿਤ ਹੁੰਦਾ ਜਾ ਰਿਹਾ ਹੈ। ਇਸ ਲਈ

ਇਸ ਪ੍ਰੋਜੈਕਟ ਦਾ ਮਕਸਦ ਇੰਟਰਨੈੱਟ ਨਾਲ ਜੁੜੇ ਲੋਕਾਂ ਨੂੰ ਗੁਰਮਤਿ ਬਾਰੇ ਵੱਧ ਭਰੋਸੇਯੋਗ ਤੇ ਪ੍ਰਮਾਣਿਤ ਗਿਆਨ ਸਮੱਗਰੀ ਪ੍ਰਦਾਨ ਕਰਨਾ ਹੈ। ਇਹ ਲੋੜ ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਸਿੱਖਇਜ਼ਮ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੂਰੀ ਕਰਨ ਦੇ ਯਤਨ ਨੂੰ ਹੀ ਗੁਰਮਤਿ ਪੀਡੀਆ ਕਿਹਾ ਜਾ ਰਿਹਾ ਹੈ।

**ਆਧਾਰ ਸਮੱਗਰੀ** : ਗੁਰਮਤਿ ਪੀਡੀਆ ਲਈ ਪਹਿਲੇ ਪੜਾਅ 'ਤੇ ਸ਼੍ਰੋਮਣੀ ਕਮੇਟੀ, ਯੂਨੀਵਰਸਿਟੀਆਂ ਅਤੇ ਹੋਰ ਪ੍ਰਮੁੱਖ ਅਦਾਰਿਆਂ ਦੁਆਰਾ ਗੁਰਮਤਿ ਨਾਲ ਸਬੰਧਤ ਪ੍ਰਾਪਤ ਸਮੱਗਰੀ ਨੂੰ ਵਰਤਿਆ ਜਾਵੇਗਾ। ਇਸ ਤੋਂ ਇਲਾਵਾ ਲੋੜ ਅਨੁਸਾਰ ਸੰਸਥਾ ਵੱਲੋਂ ਆਧਾਰ ਸਮੱਗਰੀ ਪੈਦਾ ਕੀਤੀ ਜਾਵੇਗੀ ਅਤੇ ਪ੍ਰਾਪਤ ਗੁਰਮਤਿ ਸਾਹਿਤ ਨੂੰ ਨਾਲ ਲਿਆ ਜਾਵੇਗਾ।

ਗੁਰਮਤਿ ਪੀਡੀਆ ਰਾਹੀਂ ਜਾਣਕਾਰੀ ਦੇਣ ਦਾ ਸਰੋਤ ਉੱਚ ਪੱਧਰ ਦੇ ਵਿਦਵਾਨਾਂ ਦੀਆਂ ਲਿਖਤਾਂ ਨੂੰ ਬਣਾਇਆ ਜਾਣਾ ਹੈ। ਇਸ ਵਾਸਤੇ ਯੂਨੀਵਰਸਿਟੀਆਂ, ਗੁਰਮਤਿ ਨਾਲ ਸੰਬੰਧਿਤ ਵਿਸ਼ਸ਼ੇਗਾਂ ਅਤੇ ਗੁਰਮਤਿ ਖੇਤਰ ਦੇ ਟਕਸਾਲੀ ਮਾਹਰਾਂ ਦੁਆਰਾ ਰਚਿਤ/ਸੰਪਾਦਤ ਗਿਆਨ ਨੂੰ ਨਾਲ ਲੈ ਕੇ ਪੀਡੀਏ ਦੇ ਇੰਦਰਾਜਾਂ ਨੂੰ ਮਿਆਰੀ ਤੇ ਭਰੋਸੇਯੋਗ ਬਣਾਇਆ ਜਾਣਾ ਹੈ। ਹੋਰ ਸਮੱਗਰੀ ਗੁਰਮਤਿ ਪੀਡੀਏ ਦਾ ਹਾਸਲ ਬਣਾਉਣ ਲਈ ਸੰਸਥਾ ਵੱਲੋਂ ਲਗਾਤਾਰ ਇਸ ਪ੍ਰੋਜੈਕਟ 'ਤੇ ਕਾਰਜ ਕੀਤਾ ਜਾਵੇਗਾ। ਗੁਰਮਤਿ ਪੀਡੀਏ ਦੁਆਰਾ ਇਕ ਕਲਿੱਕ ਨਾਲ ਹੀ ਵਰਤੋਂਕਾਰ ਮਿੰਟਾਂ ਵਿਚ ਹਰ ਜਾਣਕਾਰੀ ਗ੍ਰਹਿਣ ਕਰ ਸਕੇਗਾ। ਇਸ ਵਾਸਤੇ ਇਕ ਭਰੋਸੇਯੋਗ ਟੀਮ ਦੀ ਲੋੜ ਪਵੇਗੀ ਅਤੇ ਸੇਵਾ-ਮੁਕਤ ਸਿੱਖ-ਚਿੰਤਕਾਂ ਦਾ ਸਹਿਯੋਗ ਲਿਆ ਜਾਵੇਗਾ। ਆਊਟ-ਸੋਰਸਿੰਗ ਰਾਹੀਂ ਕੰਮ ਕਰਵਾਉਣ ਦੀ ਇਹ ਵਿਧੀ ਵਧੇਰੇ ਸਫਲ ਰਹੇਗੀ, ਅਜਿਹਾ ਮੇਰਾ ਵਿਸ਼ਵਾਸ ਹੈ।

ਗਿਆਨ ਹਾਸਲ ਕਰਨ ਲਈ ਆਪਣੀ ਭਾਸ਼ਾ ਤੇ ਲਿਪੀ ਜਿੱਥੇ ਪੰਜਾਬੀਆਂ ਨੂੰ ਸਹੀ ਮਾਅਨੇ ਵਿਚ ਗਿਆਨਵਾਨ ਕਰੇਗੀ, ਉਥੇ ਅੰਗ੍ਰੇਜ਼ੀ ਰਾਹੀਂ ਦੂਜੇ ਭਾਸ਼ਾਈ ਭਾਈਚਾਰਿਆਂ ਨੂੰ ਵੀ ਸਿੱਖ ਧਰਮ ਬਾਰੇ ਗਿਆਨ ਹਾਸਲ ਕਰਨ ਲਈ ਮੌਕਾ ਪ੍ਰਦਾਨ ਕਰੇਗੀ। ਉਮੀਦ ਹੈ ਇਹ ਕਾਰਜ ਸਮੂਹ ਸਿੱਖ ਭਾਈਚਾਰੇ ਲਈ ਗਿਆਨ ਦੇ ਦਰਵਾਜੇ ਉਨ੍ਹਾਂ ਦੀ ਅਪਣੀ ਭਾਸ਼ਾ, ਲਿਪੀ ਵਿਚ ਖੋਲੇਗਾ ਤੇ ਪੰਜਾਬੀਆਂ ਦਾ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਅਤੇ ਦੁਨੀਆ ਦੇ ਬਾਕੀ ਭਾਈਚਾਰਿਆਂ ਨੂੰ ਵੀ ਗਿਆਨਵਾਨ ਤੇ ਸੂਝਵਾਨ ਬਣਾਉਣ ਦਾ ਸੁਪਨਾ ਸਾਕਾਰ ਕਰੇਗਾ।

**ਖੇਤਰ :** ਗੁਰਮਤਿ ਪੀਡੀਆ, ਗੁਰਮਤਿ ਗਿਆਨ ਦੇ ਆਨਲਾਈਨ ਸਰੋਤ ਦਾ ਸੰਕਲਪ ਹੈ। ਇਸ ਵਿਚ ਹੇਠ ਲਿਖੀਆਂ ਪ੍ਰਮੁੱਖ ਸ਼੍ਰੇਣੀਆਂ ਨੂੰ ਸ਼ਾਮਲ ਕੀਤਾ ਜਾਣਾ ਹੈ:-

. ਗੁਰਬਾਣੀ

. ਗੁਰਬਾਣੀ ਵਿਆਖਿਆ

. ਗੁਰਮਤਿ ਸਾਹਿਤ
. ਗੁਰਮਤਿ ਅਕਾਦਮਿਕਤਾ
. ਗੁਰਮਤਿ ਇਤਿਹਾਸ
. ਗੁਰਮਤਿ ਸੰਗੀਤ
. ਗੁਰਮਤਿ ਚਿੱਤਰਕਲਾ ਅਤੇ ਹੋਰ ਕਲਾਵਾਂ

**ਕਾਰਜ-ਪ੍ਰਣਾਲੀ :** ਗੁਰਮਤਿ ਪੀਡੀਆ ਦੀ ਵੈਬਸਾਇਟ ਲਈ gurmatpedia.com ਨਾਮ 'ਤੇ domain ਰਜਿਸਟਰਡ ਕਰਵਾਇਆ ਜਾ ਚੁੱਕਾ ਹੈ। ਗੁਰਮਤਿ ਪੀਡੀਆ ਪ੍ਰੋਜੈਕਟ ਰਾਹੀਂ ਇੰਟਰਨੈੱਟ 'ਤੇ ਵਰਤੋਂਕਾਰ ਇਸ ਸਮੱਗਰੀ ਵਿਚੋਂ ਗੁਰਮਤਿ ਵਿਸ਼ਿਆਂ ਨਾਲ ਸਬੰਧਿਤ ਕਿਸੇ ਵੀ ਸ਼ਬਦ ਦਾ ਇੰਦਰਾਜ ਪਾ ਕੇ ਉਸ ਨੂੰ ਅਸਾਨੀ ਨਾਲ ਲੱਭ ਸਕਣਗੇ। ਸ਼ਬਦ ਨੂੰ ਲੱਭਣ ਦੌਰਾਨ ਇਹ ਸਰਚ ਇੰਜਣ ਉਸ ਨਾਲ ਜੁੜਦੇ ਹੋਰਨਾਂ ਸ਼ਬਦਾਂ ਨੂੰ ਵੀ ਵਰਤੋਂਕਾਰ ਨੂੰ ਦਿਖਾ ਦੇਵੇਗਾ ਭਾਵ ਅੱਗੋਂ ਵਰਤੋਂਕਾਰ ਹੋਰ ਜਾਣਕਾਰੀ ਹਾਸਲ ਕਰ ਸਕਦਾ ਹੈ। ਵਰਤੋਂਕਾਰ ਇਸ ਜਾਣਕਾਰੀ ਨੂੰ ਆਪਣੇ ਖਾਤੇ ਵਿਚ ਸਾਂਭ ਕੇ ਭਵਿੱਖ ਵਿਚ ਵੀ ਇਸ ਦੀ ਵਰਤੋਂ ਕਰ ਸਕਦਾ ਹੈ।

ਵਰਤੋਂਕਾਰ ਲਈ ਆਨ ਸਕਰੀਨ, ਫੋਨੈਟਿਕ, ਰਮਿੰਗਟਨ ਜਾਂ ਇਨਸਕਰਿਪਟ ਕੀ-ਬੋਰਡ ਦੀ ਸਹੂਲਤ ਮੁਹੱਈਆ ਕਰਵਾਈ ਜਾਣੀ ਹੈ। ਇਸਦੇ ਨਾਲ ਇਸ ਸਰਚ ਇੰਜਣ ਵਿਚ ਸ਼ਬਦਾਂ ਨੂੰ ਲੱਭਣ ਦਾ ਤਰੀਕਾ ਵੀ ਅਸਾਨ ਰੱਖਿਆ ਜਾਣਾ ਹੈ। ਗੁਰਮਤਿ ਪੀਡੀਆ ਸਮੂਹ ਪੰਜਾਬੀਆਂ ਲਈ ਜਿੱਥੇ ਸਰਚ ਇੰਜਣ ਦਾ ਕਾਰਜ ਕਰੇਗਾ, ਉੱਥੇ ਇਸ ਦੇ ਅੰਤਰਗਤ ਮੌਜੂਦ ਸਮੱਗਰੀ ਹੋਰਨਾਂ ਸਰਚ ਇੰਜਣਾਂ ਦੇ ਮੁਕਾਬਲੇ ਜ਼ਿਆਦਾ ਭਰੋਸੇਯੋਗ ਤੇ ਪ੍ਰਮਾਣਿਕ ਹੋਵੇਗੀ। ਇਸ ਕਾਰਜ ਨਾਲ ਸਮੂਹ ਸਿੱਖ ਜਗਤ ਨੂੰ ਗਿਆਨ ਹਾਸਲ ਕਰਨਾ ਜਿੱਥੇ ਸੌਖਾ ਹੋਵੇਗਾ, ਉੱਥੇ ਗਿਆਨ ਨੂੰ ਸੰਭਾਲਣ ਤੇ ਆਉਣ ਵਾਲੇ ਸਮੇਂ ਵਿਚ ਵਰਤਣ ਕਾਰਨ ਇਹ ਸਿੱਖ ਭਾਈਚਾਰੇ ਲਈ ਨਵੇਂ ਦਿਸਹੱਦੇ ਸਿਰਜੇਗਾ।

ਇਹ ਸਮੱਗਰੀ, ਸ੍ਰੋਤ-ਸਮੱਗਰੀ ਦਾ ਕਾਰਜ ਕਰੇਗੀ। ਖਾਸ ਕਰਕੇ ਇਹ ਵੈਬਸਾਈਟ ਉਨ੍ਹਾਂ ਪੰਜਾਬੀਆਂ ਲਈ ਗਿਆਨ ਦਾ ਆਧਾਰ ਬਣੇਗੀ ਜੋ ਲਾਇਬਰੇਰੀਆਂ ਤੋਂ ਦੂਰ ਬੈਠੇ ਹਨ ਜਾਂ ਜਿਨ੍ਹਾਂ ਦੁਆਰਾ ਕਿਤਾਬਾਂ ਤਕ ਪਹੁੰਚਣਾ ਮੁਸ਼ਕਲ ਹੈ। ਇਸ ਵੈਬਸਾਈਟ ਵਿਚ ਜਾਣਕਾਰੀ ਇਕ ਤੋਂ ਵੱਧ ਵਿਦਵਾਨਾਂ ਦੇ ਮਿਲਾਣ ਹੋਣ ਕਾਰਨ ਵਿਸ਼ੇ ਨੂੰ ਡੂੰਘਾਈ ਨਾਲ ਸਮਝਣਾ ਹੋਰ ਵੀ ਸੁਖੈਨ ਹੋਵੇਗਾ। ਇਹ ਵੈਬਸਾਈਟ ਗੁਰਮਤਿ ਦੇ ਪ੍ਰਚਾਰ ਅਤੇ ਪਾਸਾਰ ਲਈ ਵੀ ਸਹਾਈ ਹੋਵੇਗੀ ਅਤੇ ਆਪਣੇ ਅਮੀਰ ਵਿਰਸੇ ਤੋਂ ਜਾਣੂ ਕਰਵਾ ਕੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਗੁਰੂ-ਚਿੰਤਨ ਨਾਲ ਜੋੜਨ ਦਾ ਕਾਰਜ ਵੀ ਕਰੇਗੀ।

ਯੋਜਨਾ ਦਾ ਨਿਸ਼ਾਨਾ, ਸਾਂਝੀ-ਸਿੱਖ-ਸੋਚ ਪੈਦਾ ਕਰਕੇ ਸਿੱਖ ਭਾਈਚਾਰੇ ਅੰਦਰ ਇਕ ਜੁੱਟਤਾ ਪੈਦਾ ਕਰਨੀ ਅਤੇ ਸਿੱਖ-ਪਛਾਣ ਨੂੰ ਦਰਪੇਸ਼ ਚੁਣੌਤੀਆਂ ਵਾਸਤੇ ਤਿਆਰ ਕਰਨਾ ਹੋਵੇਗਾ। ■

ਗਾਗਰ 'ਚ ਸਾਗਰ-- ੬੬

# ਅਸੁਨਿ ਮਹੀਨੇ ਰਾਹੀਂ ਗੁਰ ਉਪਦੇਸ਼

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥*
*ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥*

*(ਪੰਨਾ ੧੩੪)*

ਅਸੀਂ ਸਿੱਖ ਫ਼ਲਸਫ਼ੇ ਅਨੁਸਾਰ ਬਾਰ੍ਹਾਂ ਮਹੀਨਿਆਂ ਪ੍ਰਥਾਇ ਸਤਿਗੁਰਾਂ ਵਲੋਂ ਬਖਸ਼ਿਸ਼ ਕੀਤੇ ਉਪਦੇਸ਼ ਦੀ ਲੜੀਵਾਰ ਵਿਚਾਰ ਕਰ ਰਹੇ ਹਾਂ। ਭਾਦਰੋਂ ਮਹੀਨੇ ਦੇ ਚੁਮਾਸਿਆਂ ਤੋਂ ਬਾਅਦ ਭਾਰਤੀ ਛੇ ਰੁੱਤਾਂ ਅਨੁਸਾਰ ਅੱਸੂ ਤੇ ਕੱਤਕ ਸਰਦ ਰੁੱਤ ਦੇ ਮਹੀਨੇ ਆਉਂਦੇ ਹਨ। ਸਾਡੇ ਲੋਕ ਸਾਹਿਤ ਵਿਚ ਵੀ ਅੱਸੂ ਮਹੀਨੇ ਬਾਰੇ ਪ੍ਰਚੱਲਤ ਹੈ:

*ਅੱਸੂ ਮਾਂਹ ਨਿਰਾਲੇ, ਦਿਨੇ ਧੁੱਪਾਂ ਰਾਤੀਂ ਪਾਲੇ।*

ਜੇਕਰ ਅੱਸੂ ਮਹੀਨੇ ਦੇ ਨਾਮਕਰਣ ਬਾਰੇ ਵੀਚਾਰੀਏ ਤਾਂ 'ਮਹਾਨ ਕੋਸ਼' ਅਨੁਸਾਰ, "ਜਿਸ ਦੀ ਪੂਰਨਮਾਸੀ ਨੂੰ ਅਸ਼੍ਵਿਨੀ ਨਛੱਤ੍ਰ ਹੁੰਦਾ ਹੈ।" ਇਸ ਲਈ ਅਸ਼੍ਵਿਨੀ ਨਛੱਤ੍ਰ ਤੋਂ ਇਸ ਮਹੀਨੇ ਦਾ ਨਾਮ ਅੱਸੂ ਰੱਖਿਆ ਗਿਆ। 'ਸਮ ਅਰਥ ਕੋਸ਼' ਵਿਚ ਅੱਸੂ ਦੇ ਸਮਾਨ ਅਰਥੀ ਸ਼ਬਦ-- ਅਸੁਨ, ਅਸੌਜ, ਆਸ਼੍ਵਿਨ, ਆਸ਼੍ਵਿਸਜ, ਇਖ, ਕਾਰ, ਕੁਆਰ, ਕ੍ਵਾਰ ਆਦਿ ਹਨ। ਸ੍ਰੀ ਗੁਰੂ ਗ੍ਰੰਥ ਕੋਸ਼ ਵਿਚ ਅਸੁਨਿ (ਸੰਸਕ੍ਰਿਤ ਆਸ਼੍ਵਿਨ, ਅਸ਼੍ਵਨੀ) ਅੱਸੂ, ਕੁਆਰ ਦਾ ਮਹੀਨਾ ਦਰਜ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਰਾਮਕਲੀ ਰੁੱਤੀ ਸਲੋਕ ਵਿਚ ਇਨ੍ਹਾਂ ਦੋ ਮਹੀਨਿਆਂ ਦੇ ਸੰਜੋਗ ਨੂੰ ਇਉਂ ਵਰਣਨ ਕਰਦੇ ਹਨ:

*ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ॥*
*ਖੋਜੰਤੀ ਦਰਸਨੁ ਫਿਰਤ ਕਬ ਮਿਲੀਐ ਗੁਣਤਾਸ ਜੀਉ॥* *(ਪੰਨਾ ੯੨੮)*

ਭਾਵ: ਜਦ ਅੱਸੂ ਕੱਤੇ ਵਿਚ ਇਸ ਸਰਦ ਰੁੱਤ ਦਾ ਅਰੰਭ ਹੁੰਦਾ ਹੈ ਤਾਂ ਪ੍ਰਭੂ ਮਿਲਾਪ ਦੀ ਤਾਂਘ ਉਪਜਦੀ ਹੈ। ਜੀਵ ਰੂਪ ਇਸਤਰੀ ਇਸ ਤਾਂਘ ਵਿਚ ਦਰਸ਼ਨ ਕਰਨ ਲਈ ਭਾਲ ਕਰਦੀ ਹੈ ਕਿ ਗੁਣਾਂ ਦੇ ਖ਼ਜ਼ਾਨੇ (ਗੁਣਤਾਸ) ਪ੍ਰਭੂ ਨਾਲ ਮੇਲ ਕੱਦ ਹੋਵੇ?

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਰਹਮਾਹਾ ਤੁਖਾਰੀ ਵਿਚ ਅੱਸੂ ਮਹੀਨੇ ਪ੍ਰਥਾਇ ਇਉਂ ਉਪਦੇਸ਼ ਬਖਸ਼ਿਆ ਹੈ:

*ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥*
*ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ॥* *(ਪੰਨਾ ੧੧੦੮)*

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯-੮੫੫੫੯*

ਭਾਵ ਭਾਦਰੋਂ ਮਹੀਨੇ ਦੇ ਚੁਮਾਸਿਆਂ ਤੋਂ ਬਾਅਦ ਅੱਸੂ ਮਹੀਨੇ ਦੀ ਮਿੱਠੀ ਰੁੱਤੇ ਜੀਵ ਰੂਪ ਵਿਜੋਗਣ ਦੀ ਪ੍ਰਭੂ-ਪਤੀ ਨੂੰ ਮਿਲਣ ਦੀ ਲੋਚਾ ਹੈ, ਕਿ ਹੇ ਪ੍ਰਭੂ! ਅੱਸੂ ਮਹੀਨੇ ਮੇਰੇ ਹਿਰਦੇ ਵਿਚ ਆਓ, ਸਾਧਨ (ਜੀਵ ਰੂਪ ਇਸਤਰੀ) ਝੂਰ ਝੂਰ ਕੇ ਮਰ ਰਹੀ ਹੈ। ਮਾਇਕ ਪਦਾਰਥਾਂ ਵਿਚ ਉਲਝ ਕੇ ਭੁੱਲ ਗਈ। ਇਸ ਲਈ ਤੁਸੀਂ ਮਿਲਾਓ ਤਾਂ ਮਿਲ ਸਕੀਦਾ ਹੈ। ਅੱਗੇ ਸਪੱਸ਼ਟਤਾ ਹੈ:

*ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥*
*ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ॥* *(ਪੰਨਾ ੧੧੦੯)*

ਭਾਵ ਸੰਸਾਰ ਦੇ ਝੂਠੇ ਮੋਹ ਵਿਚ ਫਸ ਕੇ ਮੈਂ ਛੁੱਟੜ (ਪਿਰ ਮੁੱਤੀ) ਖੁਆਰ ਹੋ ਰਹੀ ਹਾਂ ਤੇ ਜਿਵੇਂ ਅੱਸੂ ਦੇ ਮਹੀਨੇ ਪਿਲਛੀ ਤੇ ਕਾਹੀ ਨੂੰ ਬੂਰ ਪੈਂਦਾ ਹੈ, ਇਸੇ ਤਰ੍ਹਾਂ ਬਿਰਧ ਅਵਸਥਾ ਆ ਗਈ ਹੈ। ਅੱਗੇ ਕਮਜ਼ੋਰ ਅਵਸਥਾ ਆ ਰਹੀ ਹੈ, ਤਾਕਤ ਦਾ ਸਮਾਂ ਤਾਂ ਲੰਘ ਗਿਆ, ਤਾਂ ਮਨ ਉਦਾਸ ਹੋ ਰਿਹਾ ਹੈ। ਅੰਤ ਫੁਰਮਾਨ ਹੈ:

*ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥*
*ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ॥* *(ਪੰਨਾ ੧੧੦੯)*

ਹਰ ਪਾਸੇ ਬਨਸਪਤੀ ਦੀ ਹਰਿਆਵਲ ਹੈ ਤੇ ਮਨ ਧੀਰਜ ਵੀ ਕਰਦਾ ਹੈ ਕਿ ਹੇ ਨਾਨਕ! ਅੱਸੂ ਮਹੀਨੇ ਗੁਰੂ ਰੂਪੀ ਵਿਚੋਲੇ (ਬਸੀਠਾ) ਰਾਹੀਂ ਪ੍ਰਭੂ ਜੀ ਮੈਨੂੰ ਮਿਲੇ।

ਦੂਜੇ ਪਾਸੇ ਆਮ ਸਮਾਜ ਵਿਚ ਅੱਸੂ ਮਹੀਨੇ ਚੰਗੀ ਰੁੱਤ ਕਰਕੇ ਵਿਆਹ ਲਈ ਮਹੀਨਾ ਸ਼ੁੱਭ ਮੰਨਿਆ ਜਾਂਦਾ ਹੈ। ਭਾਵੇਂ ਇਕ ਵਰਗ ਨੇ ਇਹ ਭਰਮ ਅਸ਼੍ਵਨੀ ਨਛੱਤ੍ਰ ਨਾਲ ਵੀ ਜੋੜੇ ਹਨ ਪਰ ਮੂਲ ਕਾਰਨ ਚੰਗੀ ਰੁੱਤ ਕਰਕੇ ਹੈ। ਇਸ ਮਹੀਨੇ ਬਾਰਸ਼ ਦੀਆਂ ਉਮੀਦਾਂ ਖਤਮ ਹੋ ਜਾਂਦੀਆਂ ਹਨ। ਲੋਕ ਅਖਾਣ ਹੈ, 'ਅੱਸੂ ਭਾਲੇ ਮੇਘਲਾ, ਭੂਲੀ ਫਿਰੇ ਗੰਵਾਰ'। ਇਸੇ ਮਹੀਨੇ ਨਰਾਤਿਆਂ ਦੇ ਦਿਨਾਂ ਨੂੰ ਪਵਿੱਤਰ ਮੰਨਿਆ ਜਾਂਦਾ ਹੈ ਜੋ ਸੁਦੀ ਪੱਖ ਦੀ ਏਕਮ ਤੋਂ ਨੌਂ ਦਿਨਾਂ ਤਕ ਹੁੰਦੇ ਹਨ। ਉਂਝ ਵੀ ਅੱਸੂ ਦਾ ਮਹੀਨਾ ਤਿਉਹਾਰਾਂ ਦਾ ਮਹੀਨਾ ਹੁੰਦਾ ਹੈ। ਇਕ ਰੁੱਤ ਬਦਲੀ, ਦੂਜਾ ਤਿਉਹਾਰਾਂ ਦੀ ਰੌਣਕ ਤਾਂ ਕੁਦਰਤੀ ਹੈ ਕਿ ਮਨੁੱਖੀ ਮਨ ਨੂੰ ਚੰਗਾ ਲੱਗੇਗਾ। ਇਸੇ ਮਹੀਨੇ ਹਨੇਰੇ ਪੱਖ ਵਿਚ ਸਰਾਧ ਵੀ ਆਉਂਦੇ ਹਨ ਪਰ ਸਿੱਖ ਸਮਾਜ ਨੂੰ ਸਤਿਗੁਰਾਂ ਦਾ ਉਪਦੇਸ਼ ਹੈ ਕਿ ਜਿਊਂਦੇ ਬਜ਼ੁਰਗਾਂ ਦੀ ਸੇਵਾ ਕਰੋ, ਮੋਇਆਂ ਦੀ ਆਤਮਾ ਨੇ ਖੀਰ-ਕੜਾਹ ਨਹੀਂ ਖਾਣਾ। ਇਹ ਪੰਜ ਭੂਤਕ ਸਰੀਰ ਦੀ ਖੁਰਾਕ ਹੈ। ਸਾਨੂੰ ਸਿੱਖੀ ਸਿਧਾਂਤਾਂ ਉੱਪਰ ਪਹਿਰਾ ਦੇਣਾ ਚਾਹੀਦਾ ਹੈ। ਇਕ ਵਰਗ ਵਿਚ ਕੁਝ ਲੋਕ ਅੱਸੂ ਮਹੀਨੇ ਪਾਪਾਂ ਤੋਂ ਛੁਟਕਾਰਾ ਪਾਉਣ ਲਈ ਪਾਪ ਅੰਕੁਸ਼ਾਂ ਇਕਾਦਸ਼ੀ ਦਾ ਵਰਤ ਰੱਖਦੇ ਹਨ ਅਤੇ ਇੰਦਰਾ ਇਕਾਦਸ਼ੀ ਦਾ ਵਰਤ ਪਿੱਤਰਾਂ ਦੀ ਸ਼ਾਂਤੀ ਲਈ ਤੇ ਆਪਣਾ ਜੀਵਨ ਸਫਲ ਕਰਨ ਲਈ ਕੁਝ ਦਾਨ ਵੀ ਕਰਦੇ ਹਨ ਦੂਜੇ ਪਾਸੇ ਸਿੱਖ ਸੱਭਿਆਚਾਰ ਵਿਚ ਬਾਰ੍ਹਾਂ

***ਬਾਕੀ ਪੰਨਾ ੧੧੬ 'ਤੇ***




*ਗੁਰਮਤਿ ਸਾਹਿਤ ਦੇ ਰੂ-ਬਰੂ-- ੫*

# ਪੰਜਾਬ ਜਿਊਂਦਾ ਗੁਰੂ ਦੇ ਨਾਂ ਤੇ

*-ਡਾ. ਰਣਜੀਤ ਕੌਰ ਪੰਨਵਾਂ**

ਪੁਸਤਕ 'ਪੰਜਾਬ ਜਿਊਂਦਾ ਗੁਰੂ ਦੇ ਨਾਂ ਤੇ ' (ਕਾਵਿ-ਸੰਗ੍ਰਹਿ) ਕਵੀ ਪ੍ਰੋ. ਪੂਰਨ ਸਿੰਘ ਦੁਆਰਾ ਲਿਖੀ ਗਈ ਹੈ ਜੋ ਅੰਗਰੇਜ਼ੀ ਭਾਸ਼ਾ ਤੋਂ ਪੰਜਾਬੀ ਭਾਸ਼ਾ ਵਿਚ ਅਨੁਵਾਦ ਕਿਰਪਾਲ ਸਿੰਘ ਕਸੇਲ ਦੁਆਰਾ ਕੀਤੀ ਗਈ ਹੈ। ਇਹ ਪੁਸਤਕ ਪ੍ਰੋ. ਪੂਰਨ ਸਿੰਘ ਦੁਆਰਾ ਲਿਖੀ ਅੰਗਰੇਜ਼ੀ ਕਵਿਤਾ ਦਾ ਅਨੁਵਾਦਤ ਸਿੱਖ ਅਧਿਆਤਮਕ ਕਾਵਿ-ਸੰਗ੍ਰਹਿ ਹੈ। ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਪਹਿਲੀ ਵਾਰ ੧੯੯੫ ਵਿਚ ਪ੍ਰਕਾਸ਼ਿਤ ਕੀਤਾ। ਇਸ ਦੇ ੩੪੯ ਪੰਨੇ ਹਨ ਅਤੇ ਇਸ ਦੀ ਭੇਟਾ ੪੦ ਰੁਪਏ ਹੈ।

ਪ੍ਰੋ. ਪੂਰਨ ਸਿੰਘ ਜੀ (੧੮੮੧-੧੯੩੧) ਅੰਤਰਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਹਸਤੀ ਹਨ। ਉਨ੍ਹਾਂ ਨੇ ਅੰਗਰੇਜ਼ੀ, ਹਿੰਦੀ, ਪੰਜਾਬੀ ਆਦਿ ਭਾਸ਼ਾਵਾਂ ਵਿਚ ਗਦ ਅਤੇ ਪਦ ਦੇ ਅਨੇਕ ਸਾਹਿਤ ਰੂਪਾਂ ਨੂੰ ਭਾਵਾਂ ਦੀ ਅਭਿਵਿਅਕਤੀ ਲਈ ਵਰਤਿਆ ਹੈ। ਆਪ ਜੀ ਭਾਰਤ ਦੇ ਉੱਚ-ਕੋਟੀ ਦੇ ਕਵੀਆਂ, ਸਾਹਿਤਕਾਰਾਂ, ਵਿਦਵਾਨਾਂ ਦੀ ਮੋਹਰਲੀ ਕਤਾਰ ਵਿਚ ਗਿਣੇ ਜਾਂਦੇ ਹਨ। ਆਪ ਜੀ ਨੇ ਪੰਜਾਬੀ ਵਿਚ ਕਵਿਤਾ, ਵਾਰਤਕ, ਅਨੁਵਾਦ ਅੰਗਰੇਜ਼ੀ ਵਿਚ ਕਵਿਤਾ, ਨਾਟਕ, ਨਾਵਲ, ਵਾਰਤਕ, ਜੀਵਨੀ, ਧਰਮ, ਫ਼ਲਸਫ਼ਾ, ਅਨੁਵਾਦ ਆਦਿ ਵਿਸ਼ਿਆਂ 'ਤੇ ਲੱਗਭਗ ਤਿੰਨ ਦਰਜਨਾਂ ਦੇ ਕਰੀਬ ਪੁਸਤਕਾਂ ਲਿਖੀਆਂ ਹਨ।

ਪ੍ਰੋ. ਪੂਰਨ ਸਿੰਘ ਦੁਆਰਾ ਲਿਖਤ ਇਸ ਕਾਵਿ-ਸੰਗ੍ਰਹਿ ਵਿਚ ਗੁਰਮਤਿ ਚਿੰਤਨ ਦੇ ਲੱਗਭਗ ਸਗਲੇ ਸੰਕਲਪਾਂ, ਸਿਧਾਂਤਾਂ ਅਤੇ ਇਤਿਹਾਸ ਦੇ ਰਹੱਸਮਈ ਪਾਸਾਰ ਇਕ ਥਾਂ ਮੌਲਦੇ ਦਿਖਾਏ ਹਨ। ਇਸ ਕਾਵਿ-ਸੰਗ੍ਰਹਿ ਨੂੰ ਸੱਤ ਭਾਗਾਂ ਵਿਚ ਵੰਡਿਆ ਗਿਆ ਹੈ। ਪਹਿਲੇ ਭਾਗ ਦਾ ਨਾਂ 'ਅਬਚਲ ਜੋਤ' ਹੈ, ਜਿਸ ਵਿਚ ਪ੍ਰਤੀਕਾਤਮਿਕ ਕਵਿਤਾਵਾਂ ਦਰਜ ਹਨ- ਕੋਇਲ, ਹੰਸ, ਚਕਵੀ-ਚਕਵਾ, ਪਾਰਸ, ਚਾਤ੍ਰਿਕ ਆਦਿ ਨੂੰ ਪ੍ਰਤੀਕ ਵਜੋਂ ਵਰਤ ਕੇ ਜਗਿਆਸੂ ਦੀ ਮਨੋਦਸ਼ਾ ਦੀ ਝਾਕੀ ਪੇਸ਼ ਕੀਤੀ ਹੈ।

ਦੂਜੇ ਭਾਗ 'ਅਲਪ ਪਾਰਬ੍ਰਹਮ' ਵਿਚ ਕਵੀ ਨੇ ਸਰਵਵਿਆਪਕ ਪਰਮਾਤਮਾ ਦੇ ਵਿਸਮਾਦਮਈ ਸਰੂਪ ਨਿਰਗੁਣ ਅਤੇ ਸਰਗੁਣ ਰੂਪਾਂ ਦਾ ਵਰਣਨ ਕੀਤਾ ਹੈ। ਪਰਮਾਤਮਾ ਦੇ ਗੁਣਾਂ ਦਾ ਵਰਣਨ ਕਰਦੇ ਹੋਏ ਉਸ ਦੇ ਇਕ ਤੋਂ ਅਨੇਕ ਹੁੰਦੇ ਸਰੂਪਾਂ ਨੂੰ ਬਿਆਨ ਕੀਤਾ ਹੈ।

ਤੀਜੇ ਭਾਗ 'ਹਰਿਮੰਦਰ ਸਾਹਿਬ' ਵਿਚ ਇਤਿਹਾਸਿਕ ਕਵਿਤਾਵਾਂ ਦਰਜ ਹਨ

*ਰਿਸਰਚ ਸਕਾਲਰ , ਸਿੱਖ ਇਤਿਹਾਸ ਰਿਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੪੮-੩੧੯੩੧

ਜੋ ਹਰਿਮੰਦਰ ਸਾਹਿਬ, (ਸ੍ਰੀ) ਗੁਰੂ ਗ੍ਰੰਥ (ਸਾਹਿਬ), ਦਸਮੇਸ਼ ਪਿਤਾ, ਭਾਈ ਲਾਲੋ ਜੀ, ਭਾਈ ਤਾਰੂ ਸਿੰਘ ਜੀ, ਭਾਈ ਮਨੀ ਸਿੰਘ ਜੀ, ਪੀਰ ਬੁੱਧੂ ਸ਼ਾਹ, ਭਾਈ ਨੰਦ ਲਾਲ ਜੀ, ਬਾਬਾ ਬੁੱਢਾ ਜੀ, ਚਾਲੀ ਮੁਕਤੇ, ਪੰਜ ਪਿਆਰਿਆਂ, ਗੁਰਧਾਮਾਂ, ਸੰਸਥਾਵਾਂ ਨਾਲ ਵਾਬਸਤਾ ਹਨ। ਹਰਿਮੰਦਰ ਸਾਹਿਬ ਕਵਿਤਾ ਵਿਚ ਕਵੀ ਨੇ ਸ੍ਰੀ ਹਰਿਮੰਦਰ ਸਾਹਿਬ ਪ੍ਰਭੂ ਦੇ ਘਰ ਪ੍ਰਥਾਇ ਹੋਏ ਰੂਹਾਨੀ ਅਨੁਭਵ ਨੂੰ ਸ਼ਬਦਾਂ ਦਾ ਜਾਮਾ ਪਹਿਨਾਇਆ ਹੈ। ਆਦਰਸ਼ਕ ਮਾਵਾਂ, ਸਿੱਖ ਮਾਵਾਂ ਤੇ ਚਾਲੀ ਮੁਕਤੇ, ਹਰਿਮੰਦਰ ਦਾ ਮੰਗਤਾ, ਗੁਰੂ-ਗ੍ਰੰਥ ਆਦਿ ਕਵਿਤਾਵਾਂ ਗੁਰੂ-ਪ੍ਰੇਮ ਵਿਚ ਗੜੁੱਚ ਹੋ ਕੇ ਆਤਮ ਸਮਰਪਣ ਦੀ ਭਾਵਨਾ ਨਾਲ ਭਰਪੂਰ ਹਨ।

ਚੌਥਾ 'ਅਨੰਤ ਲੀਲਾ', ਪੰਜਵਾਂ ਭਾਗ 'ਨਾਮ ਅੰਮ੍ਰਿਤ' ਅਤੇ ਛੇਵਾਂ ਭਾਗ 'ਪ੍ਰਭੂ ਪ੍ਰੀਤਮ' ਅਧਿਆਤਮਕ ਅਤੇ ਵਿਸਮਾਦੀ ਸਰੂਰ ਦੀ ਚਰਮ ਸੀਮਾ ਦੇ ਦਰਸ਼ਨ-ਦੀਦਾਰ ਕਰਵਾਉਂਦਾ ਹੋਇਆ, ਜਗਿਆਸੂ ਨੂੰ ਤ੍ਰਿਪਤੀ ਕਰਵਾਉਂਦਾ ਪ੍ਰਤੀਤ ਹੁੰਦਾ ਹੈ।

ਇਸ ਭਾਗ ਵਿਚ ਦਰਜ ਕਵਿਤਾਵਾਂ ਅਨੰਤ ਲੀਲਾ, ਮਿਹਰ ਦੀ ਨਿਗ੍ਹਾ, ਚੋਜੀ ਮੇਰੇ ਗੋਵਿੰਦਾ, ਮੇਰੇ ਸਾਈਆਂ, ਨਮਸਕਾਰ, ਸੰਜੋਗੀ ਮੇਲ, ਅਨੰਤਾਂ ਦਾ ਸਫ਼ਰ ਆਦਿ ਨਾਮ ਰਸੀਏ ਉੱਪਰ ਗਹਿਰਾ ਪ੍ਰਭਾਵ ਪਾਊ ਹਨ। ਇਸ ਭਾਗ ਵਿਚਲੀਆਂ ਕਵਿਤਾਵਾਂ ਵਿਚ ਰਹੱਸਮਈ ਅਨੁਭਵ ਅਤੇ ਅਧਿਆਤਮਕਤਾ ਦੇ ਬਹੁ-ਪਸਾਰਾਂ ਦਾ ਚਿਤਰਨ ਇੱਕੋ ਥਾਂ ਹੋਇਆ ਹੈ।

ਅਖੀਰਲੇ ਅਤੇ ਸੱਤਵੇਂ ਭਾਗ 'ਲੰਮੀ ਨਦਰ' ਵਿਚਲੀਆਂ ਵਧੇਰੇ ਕਵਿਤਾਵਾਂ ਲੰਮੇਰੀਆਂ ਹਨ। ਜਿਨ੍ਹਾਂ ਬਾਰੇ ਅਨੁਵਾਦਕ ਕਿਰਪਾਲ ਸਿੰਘ ਕਸੇਲ ਟਿੱਪਣੀ ਦਿੰਦੇ ਹਨ ਕਿ "ਪ੍ਰੋ. ਪੂਰਨ ਸਿੰਘ ਦੀ ਇਸ ਸਾਰੀ ਕਵਿਤਾ ਵਿਚ ਪ੍ਰਗੀਤਕ ਤੱਤ ਇਤਨਾ ਪ੍ਰਬਲ ਹੈ ਕਿ ਇੰਵ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਕਵੀ ਨੇ ਆਪਣੀ ਆਤਮਾ ਦੇ ਨਿੱਜ ਮਹਿਲ ਤੇ ਹਿਰਦੇ ਤਲ ਨੂੰ ਪੂਰਨ ਤੌਰ 'ਤੇ ਪ੍ਰਭਾਵਸ਼ਾਲੀ ਪਰ ਸਹਿਜ ਰੂਪ ਵਿਚ ਹੀ ਸਾਡੇ ਸਾਮ੍ਹਣੇ ਖੁਲ੍ਹੀ ਪੁਸਤਕ ਦੀ ਤਰ੍ਹਾਂ ਖੋਲ੍ਹ ਕੇ ਰੱਖ ਦਿੱਤਾ ਹੋਵੇ। ਇਹ ਖੁਲ੍ਹਾ ਹੁੰਦਾ ਹੋਇਆ ਵੀ ਖੁਲ੍ਹਾ ਨਹੀਂ ਹੈ, ਇਹ ਰਹੱਸ ਵੀ ਹੈ, ਰਮਜ਼ ਤੇ ਸਿੱਖ ਅਧਿਆਤਮਕ ਚਿੰਤਨ ਦਾ ਏਕਾਤਮਕ ਸੁਸੰਗਠਤ ਅਧਿਆਤਮਿਕ ਦਰਸ਼ਨ ਦਾ ਸੂਤਰ ਵੀ।" ਇਹ ਕਵਿਤਾ ਲੰਮੇਰੀਆਂ ਹੋਣ ਦੇ ਬਾਵਜੂਦ ਉਕਾਊ ਨਹੀਂ ਰਸਦਾਇਕ ਅਤੇ ਉਸਾਰੂ ਪ੍ਰਭਾਵ ਸਿਰਜਦੀਆਂ ਹਨ।

ਸਮੁੱਚੇ ਰੂਪ ਵਿਚ ਇਹ ਅਧਿਆਤਮਕ ਕਾਵਿ-ਸੰਗ੍ਰਹਿ ਅਹਿਮ ਪੁਸਤਕ ਹੈ। ਜਿਸ ਵਿਚ ਗੁਰਮਤਿ ਦਰਸ਼ਨ ਦੇ ਅਹਿਮ ਸੰਕਲਪਾਂ- ਅਗੰਮੀ ਜੋਤ, ਗੁਰੂ, ਮੇਹਰ, ਨਦਰ, ਅੰਮ੍ਰਿਤ, ਪ੍ਰੇਮ, ਸੇਵਾ, ਪਾਰਬ੍ਰਹਮ, ਪਰਮਾਤਮਾ ਦੀ ਸਰਵਵਿਆਪਕਤਾ, ਪ੍ਰਭੂ ਪ੍ਰੀਤਮ, ਬਿਰਹਾ ਮਿਲਾਪ, ਦਰਸ਼ਨ ਦੀਦਾਰ, ਅਰਦਾਸ, ਸ਼ਬਦ, ਮਨ ਆਦਿ ਦਾ ਚਿਤਰਨ ਬੜੇ ਖ਼ੂਬਸੂਰਤ ਅਤੇ ਰਹੱਸਮਈ ਕਾਵਿ-ਸ਼ਬਦਾਂ ਵਿਚ ਕੀਤਾ ਗਿਆ। ਅਕਾਦਮਿਕ ਪੱਧਰ ਅਤੇ ਆਮ ਪਾਠਕ ਦੇ ਪੱਧਰ ਦੀ ਇਹ ਲਾਹੇਵੰਦ ਕਾਵਿ ਪੁਸਤਕ ਹੈ। ■




# ਪੁਸਤਕ ਰੀਵਿਊ

ਪੁਸਤਕ : ਧਰਮ ਅਧਿਐਨ-ਭਾਗ ਪਹਿਲਾ
ਲੇਖਕ : ਡਾ. ਗੁਰਬਾਜ ਸਿੰਘ
ਪ੍ਰਕਾਸ਼ਕ : ਜੋਹਰਾ ਪਬਲੀਕੇਸ਼ਨ, ਪਟਿਆਲਾ
ਸਾਲ : ੨੦੦੫
ਪੰਨੇ : ੧੬੭
ਕੀਮਤ : ੨੦੦ ਰੁਪਏ
ISBN : ੯੭੮-੯੩-੮੨੩੭੬-੬੨-੦

ਡਾ. ਗੁਰਬਾਜ ਸਿੰਘ, ਮੁਖੀ, ਧਰਮ ਅਧਿਐਨ ਵਿਭਾਗ, ਮਾਤਾ ਗੁਜਰੀ ਕਾਲਜ, ਸ੍ਰੀ ਫਤਹਿਗੜ੍ਹ ਸਾਹਿਬ ਦੁਆਰਾ ਰਚਿਤ ਪੁਸਤਕ 'ਧਰਮ ਅਧਿਐਨ-ਭਾਗ ਪਹਿਲਾ' ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਧੀਨ ਚੱਲ ਰਹੇ ਕਾਲਜਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਧੀਨ ਚੱਲ ਰਹੇ ਮਿਸ਼ਨਰੀ ਕਾਲਜਾਂ ਅਤੇ ਹੋਰ ਗੁਰਮਤਿ ਵਿਦਿਆਲਿਆਂ ਦੇ ਵਿਦਿਆਰਥੀਆਂ ਲਈ ਇਕ ਸਰਲ ਅਤੇ ਸੁਖੈਨ ਪਾਠ ਪੁਸਤਕ ਹੈ। ਵਿਦਿਆਰਥੀਆਂ ਦੇ ਨਾਲ-ਨਾਲ ਅਧਿਆਪਕ ਵਰਗ ਵੀ ਇਸ ਪੁਸਤਕ ਤੋਂ ਲਾਭ ਲੈ ਸਕਦਾ ਹੈ। ਲੇਖਕ ਦੇ ਨਿੱਘਰ ਉਪਰਾਲੇ ਨਾਲ ਧਰਮ ਅਧਿਐਨ ਦੇ ਵਿਦਿਆਰਥੀਆਂ ਲਈ ਭਾਰਤੀ ਧਰਮਾਂ ਦੀ ਸਮੁੱਚੀ ਸਮੱਗਰੀ ਇੱਕੋ ਪੁਸਤਕ ਵਿਚ ਦਿੱਤੀ ਗਈ ਹੈ।

ਇਸ ਪੁਸਤਕ ਦੇ ਕੁੱਲ ੧੬੭ ਪੰਨਿਆਂ ਵਿਚ ਮੁੱਖ ਰੂਪ ਵਿਚ ਵੈਦਿਕ, ਜੈਨ ਅਤੇ ਬੁੱਧ ਧਰਮ ਦੀ ਜਾਣਕਾਰੀ ਦਾ ਉਲੇਖ ਕੀਤਾ ਗਿਆ ਹੈ। ਪੁਸਤਕ ਦੇ ਪਹਿਲੇ ਹਿੱਸੇ ਵਿਚ ਵੈਦਿਕ ਧਰਮ ਗ੍ਰੰਥ ਚਾਰ ਵੇਦ ਅਤੇ ਇਨ੍ਹਾਂ ਗ੍ਰੰਥਾਂ ਦੀਆਂ ਰਸਮਾਂ ਅਤੇ ਵਿਸ਼ਵਾਸਾਂ ਸਬੰਧੀ ਬੜਾ ਅਰਥਭਰਪੂਰ ਅਤੇ ਸੰਖੇਪ ਜ਼ਿਕਰ ਕੀਤਾ ਹੈ, ਤਾਂ ਕਿ ਵਿਦਿਆਰਥੀਆਂ ਦੀ ਪਕੜ ਅਸਾਨੀ ਨਾਲ ਬਣ ਸਕੇ। ਪੁਸਤਕ ਦਾ ਦੂਜਾ ਹਿੱਸਾ ਜੈਨ ਧਰਮ ਹੈ, ਜਿਸ ਵਿਚ ਭਗਵਾਨ ਮਹਾਂਵੀਰ ਦਾ ਜੀਵਨ, ਪੰਜ ਮਹਾਂਵਰਤ, ਨੌ ਤੱਤ, ਤਿੰਨ ਰਤਨ, ਗਿਆਨ ਸਿਧਾਂਤ, ਸਿਆਦਵਾਦ, ਜੈਨ ਧਰਮ ਗ੍ਰੰਥ ਅਤੇ ਪ੍ਰਮੁੱਖ ਸਿੱਖਿਆਵਾਂ ਨੂੰ ਦਰਜ ਕੀਤਾ ਹੈ। ਪੁਸਤਕ ਦੇ ਤੀਜੇ ਹਿੱਸੇ ਵਿਚ ਬੁੱਧ ਧਰਮ ਸਬੰਧੀ ਜਾਣਕਾਰੀ ਦਿੰਦਿਆਂ ਮਹਾਤਮਾ ਬੁੱਧ ਦਾ ਜੀਵਨ, ਚਾਰ ਆਰੀਆ ਸਚਾਈਆਂ, ਬੋਧ ਸੰਪ੍ਰਦਾਵਾਂ, ਧਰਮ ਗ੍ਰੰਥਾਂ ਅਤੇ ਬੁੱਧ ਧਰਮ ਦੇ ਵਿਕਾਸ ਕਾਲ ਨੂੰ ਦਰਸਾਇਆ ਹੈ। ਅੰਤਲੇ ਹਿੱਸੇ ਵਿਚ ਧਾਰਮਿਕ ਸੰਸਕਾਰ ਸਿਰਲੇਖ ਅਧੀਨ ਹਿੰਦੂ, ਜੈਨ ਅਤੇ ਬੁੱਧ ਧਰਮ ਵਿਚਲੇ ਜਨਮ ਸੰਸਕਾਰ, ਧਰਮ ਪ੍ਰਵੇਸ਼ ਸੰਸਕਾਰ ਅਤੇ ਮ੍ਰਿਤਕ ਸੰਸਕਾਰ ਦੀ ਖੋਜ ਕਰਦਿਆਂ ਧਰਮਾਂ ਦੀ ਆਪਸੀ ਸਾਂਝ ਅਤੇ ਵਖਰੇਂਵਾ ਪ੍ਰਗਟਾਅ ਕੇ ਵਿਦਿਆਰਥੀਆਂ

ਅਤੇ ਪਾਠਕਾਂ ਦੇ ਗਿਆਨ ਵਿਚ ਵਾਧਾ ਕੀਤਾ ਹੈ।

ਇਹ ਪੁਸਤਕ ਵਿਦਿਆਰਥੀਆਂ ਲਈ ਧਰਮ ਅਧਿਐਨ ਵਾਸਤੇ ਆਧਾਰਸ਼ਿਲ੍ਹਾ ਦਾ ਕੰਮ ਕਰੇਗੀ। ਧਰਮ ਅਧਿਐਨ ਦੇ ਵਿਦਿਆਰਥੀਆਂ ਦੇ ਨਾਲ-ਨਾਲ ਦੂਜੇ ਵਿਸ਼ਿਆਂ ਦੇ ਵਿਦਿਆਰਥੀ ਵੀ ਇਸ ਪੁਸਤਕ ਨੂੰ ਪੜ੍ਹ ਕੇ ਲਾਭ ਪ੍ਰਾਪਤ ਕਰ ਸੱਕਣਗੇ। ਇਹ ਖੁਸ਼ੀ ਦੀ ਗੱਲ ਹੈ ਕਿ ਇਸ ਪੁਸਤਕ ਦੇ ਪ੍ਰਕਾਸ਼ਿਤ ਹੋਣ ਨਾਲ ਵਿਦਿਆਰਥੀਆਂ ਨੂੰ ਨਿੱਠ ਕੇ ਧਰਮ ਅਧਿਐਨ ਕਰਨ ਦਾ ਮੌਕਾ ਮਿਲ ਗਿਆ ਹੈ। ਅਕਾਦਮਿਕ ਪੱਧਰ ਦੇ ਨਾਲ-ਨਾਲ ਟਕਸਾਲਾਂ, ਅਕੈਡਮੀਆਂ, ਸਿੱਖ ਮਿਸ਼ਨਰੀ ਕਾਲਜਾਂ ਲਈ ਵੀ ਇਹ ਪੁਸਤਕ ਅਤਿਅੰਤ ਲਾਹੇਵੰਦ ਸਾਬਿਤ ਹੋਵੇਗੀ। ਆਸ ਹੈ ਕਿ ਇਹ ਪੁਸਤਕ ਵਿਦਿਆਰਥੀਆਂ ਨੂੰ ਭਾਰਤੀ ਧਰਮਾਂ ਦੀ ਜਾਣਕਾਰੀ ਦੇਣ ਵਿਚ ਸਫਲਤਾ ਹਾਸਲ ਕਰੇਗੀ।

**ਰੀਵਿਊਕਾਰ**
**ਡਾ. ਦਿਲਵਰ ਸਿੰਘ**
ਮੋ: +੯੧੯੪੧੭੩-੦੬੩੭੧

---

## ਅਸੁਨਿ ਮਹੀਨੇ ਰਾਹੀਂ ਗੁਰ ਉਪਦੇਸ਼

*ਪੰਨਾ ੧੧੨ ਦਾ ਬਾਕੀ*

ਮਹੀਨੇ ਹੀ ਪ੍ਰਭੂ ਬੰਦਗੀ ਤੇ ਸ਼ੁਭ ਕਰਮ ਕਰਨ ਦੀ ਪ੍ਰੇਰਨਾ ਹੈ। ਅਸੀਂ ਕਿਸੇ ਵਿਸ਼ੇਸ਼ ਥਿਤ, ਵਾਰ, ਰੁੱਤ, ਮਹੀਨੇ ਦੇ ਭਰਮ ਚੱਕਰਾਂ ਵਿਚ ਨਹੀਂ ਪੈਣਾ।

ਇਸ ਤਰ੍ਹਾਂ ਪੰਚਮ ਪਾਤਸ਼ਾਹ ਜੀ ਨੇ ਅੱਸੂ ਦੇ ਮਹੀਨੇ ਰਾਹੀਂ ਜੋ ਉਪਦੇਸ਼ ਦਿੱਤਾ ਹੈ ਉਹ ਵਿਜੋਗੀ ਜੀਵ ਦੀ ਪ੍ਰਭੂ ਮਿਲਾਪ ਲਈ ਵੇਦਨਾ ਹੈ ਕਿ ਅੱਸੂ (ਅਸੁਨਿ) ਦੀ ਭਲੀ ਰੁੱਤੇ ਮੇਰੇ ਅੰਦਰ ਪ੍ਰਭੂ ਪਿਆਰ ਦਾ ਉਮਾਹ ਹੈ ਅਤੇ ਕਿਵੇਂ ਉਸ ਪ੍ਰਭੂ ਨਾਲ ਸੰਯੋਗ ਹੋਵੇ। ਮੇਰੇ ਮਨ ਤਨ ਵਿਚ ਪ੍ਰਭੂ ਦਰਸ਼ਨ ਦੀ ਘਣੀ ਪਿਆਸ ਲੱਗੀ ਹੈ, ਹੇ ਮੇਰੀ ਮਾਂ! ਕੋਈ ਪ੍ਰਭੂ ਪਤੀ ਨਾਲ ਮੇਲ ਕਰਾ ਦੇਵੇ। ਜੋ ਸੰਤ ਜਨ ਹਨ ਉਹ ਪ੍ਰੇਮ ਵਧਾਣ ਵਿਚ ਸਹਾਇਤਾ ਕਰਦੇ ਹਨ, ਮੈਂ ਉਨ੍ਹਾਂ ਦੇ ਚਰਨੀਂ ਲੱਗੀ ਹਾਂ, ਕਿਉਂਕਿ ਪ੍ਰਭੂ ਮਿਲਾਪ ਤੋਂ ਬਗੈਰ ਅਨੰਦ ਨਹੀਂ ਮਿਲ ਸਕਦਾ ਤੇ ਇਸ ਅਨੰਦ ਦੀ ਹੋਰ ਕੋਈ ਥਾਂ ਵੀ ਨਹੀਂ ਹੈ।

ਜਿਨ੍ਹਾਂ ਨੇ ਪ੍ਰੇਮ ਰਸ ਚੱਖਿਆ, ਉਹ ਤ੍ਰਿਪਤ ਹੋ ਜਾਂਦੇ ਹਨ। ਉਹ ਮੈਂ-ਮੇਰੀ ਤਿਆਗ ਕੇ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ-ਸਾਨੂੰ ਲੜ ਲਾਈ ਰੱਖੋ। ਜਿਨ੍ਹਾਂ ਜੀਵ ਇਸਤਰੀਆਂ ਨੂੰ ਪ੍ਰਭੂ ਕੰਤ ਨੇ ਆਪਣੇ ਨਾਲ ਮਿਲਾ ਲਿਆ, ਉਹ ਵਿਛੜ ਕੇ ਹੋਰ ਕਿਤੇ ਨਹੀਂ ਜਾਂਦੀਆਂ। ਉਨ੍ਹਾਂ ਦਾ ਨਿਸਚਾ ਬਣ ਜਾਂਦਾ ਹੈ ਕਿ ਪ੍ਰਭੂ ਸ਼ਰਨ ਤੋਂ ਬਗੈਰ ਸਦੀਵੀ ਸੁੱਖ ਦੀ ਹੋਰ ਕੋਈ ਥਾਂ ਨਹੀਂ ਹੈ ਤੇ ਅੱਸੂ ਮਹੀਨੇ ਉਹ ਸੁਖੀ ਵਸਦੀਆਂ ਹਨ ਜਿਨ੍ਹਾਂ ਉੱਤੇ ਪ੍ਰਭੂ ਦੀ ਮਿਹਰ (ਮਾਇਆ) ਹੁੰਦੀ ਹੈ। ਤੱਤਸਾਰ ਵਜੋਂ ਮਿਹਰ ਸਾਨੂੰ ਬਾਣੀ/ਬਾਣੇ ਨਾਲ ਜੁੜ ਕੇ ਪ੍ਰਾਪਤ ਹੋਵੇਗੀ। ■

*ਕਿਸ਼ਤ ਦੂਜੀ*

# ਜੰਗਨਾਮਾ
## (ਦੂਸਰਾ ਸਿੱਖ-ਅੰਗਰੇਜ਼ ਯੁੱਧ)

*-ਲੈਫ. ਪਰਸ਼ੋਤਮ ਸਿੰਘ ਲੱਲੀ**

**੧੧**

ਹੈਨਰੀ ਲਾਰੰਸ ਸੀ ਜਾਣਦਾ ਖਾਲਸੇ ਨੂੰ,
ਏਹ ਮਹਾਨ ਦਲੇਰ ਅਪਾਰ ਹੈ ਜੀ।
ਲੈ ਚੁੱਕਾ ਸੀ ਖਾਲਸੇ ਨਾਲ ਲੋਹਾ,
ਖਾਲਸਾ ਤੇਗ ਦੀ ਜਾਣਦਾ ਧਾਰ ਹੈ ਜੀ।
ਉਸ ਕਿਹਾ ਇਹ ਮੁਲਖ ਹੈ ਖਾਲਸੇ ਦਾ,
ਰਾਜ ਅੰਗਰੇਜ਼ ਦਾ ਸਤਲੁਜੋਂ ਪਾਰ ਹੈ ਜੀ।
ਲੱਲੀ ਸਭ ਸਰਦਾਰ ਹਨ ਨਾਲ ਮੇਰੇ
ਮੈਂ ਤਾਂ ਲੈਣੀ ਹੈ ਸਿੰਘਾਂ ਦੀ ਸਾਰ ਹੈ ਜੀ।

**੧੨**

ਚੁਣੌਤੀ ਸਰਦਾਰਾਂ ਨੂੰ ਫਿਰ ਅੰਗਰੇਜ਼ ਦਿੱਤੀ,
ਲਉ ਆਪਣਾ ਰਾਜ ਸੰਭਾਲ ਮੀਆਂ।
ਸਿੱਖ ਫੌਜ ਤੇ ਜੇ ਕਾਬੂ ਪਾ ਲੈਂਦੇ,
ਲੋੜ ਹੋਰ ਨਹੀਂ ਕਰਨ ਦੀ ਘਾਲ ਮੀਆਂ।
ਆਖੇ ਲੱਗਦੇ ਤੁਹਾਡੇ ਜੇ ਸਿੱਖ ਫੌਜੀ,
ਤੁਸੀਂ ਉਨ੍ਹਾਂ ਨੂੰ ਲਉ ਸੰਭਾਲ ਮੀਆਂ।
ਕਾਬੂ ਖਾਲਸਾ ਜੇ ਨਾ ਤੁਸਾਂ ਕੀਤਾ,
ਤੁਹਾਡੇ ਸਿਰ 'ਤੇ ਕੂਕੇ ਗਾ ਕਾਲ ਮੀਆਂ।

**੧੩**

ਸਿੱਖ ਸਰਦਾਰ ਲਹੌਰ ਵਿਚ ਬੈਠ ਕੇ ਜੀ,
ਸਿੱਖ ਰਾਜ ਦਾ ਕੰਮ ਚਲਾਉਣ ਲੱਗੇ।
ਤੇਜ ਸਿੰਘ ਰਣਯੋਧ ਸਿੰਘ ਹੋਰ ਸਾਰੇ,
ਕਿਸਮਤ ਕੌਮ ਦੀ ਫਿਰ ਘੜਾਉਣ ਲੱਗੇ।
ਹੈਨਰੀ ਆਖਿਆ ਅਸਾਂ ਹੁਣ ਚਲੇ ਜਾਣਾ,
ਸੁਣ ਸਰਦਾਰ ਦਰਬਾਰੀ ਘਬਰਾਉਣ ਲੱਗੇ।
ਸਰਦਾਰਾਂ ਆਖਿਆ ਰਹੋ ਪੰਜਾਬ ਵਿਚ ਜੀ,
ਲੱਲੀ ਸਾਨੂੰ ਕਿਉਂ ਛੱਡਕੇ ਜਾਣ ਲੱਗੇ।

*ਪਿੰਡ ਧੁੱਪਸੜੀ, ਡਾਕ: ਜੀ.ਪੀ.ਟੀ. ਬਟਾਲਾ, ਜ਼ਿਲ੍ਹਾ ਗੁਰਦਾਸਪੁਰ। ਮੋ: +੯੧੯੮੭੬੭-੩੪੦੭੯

੧੪

ਲਾਰੰਸ ਆਖਿਆ ਸਰਦਾਰੋ ਜੇ ਤੁਸੀਂ ਚਾਹੁੰਦੇ,
ਰਹੇ ਅੰਗਰੇਜ਼ ਸਿਪਾਹੀ ਪੰਜਾਬ ਯਾਰੋ।
ਕਰੋ ਬੇਨਤੀ ਕਾਗਜ਼ 'ਤੇ ਦਿਓ ਲਿਖ ਕੇ,
ਲਿਖਿਆ ਜਾਏ ਇਹ ਵਿਚ ਕਿਤਾਬ ਯਾਰੋ।
ਕਲਮ ਗੋਰੇ ਦੀ ਫਿਰੇਗੀ ਹਰ ਪਾਸੇ,
ਹਰ ਚੀਜ਼ ਦਾ ਕਰੇ ਹਿਸਾਬ ਯਾਰੋ।
ਲੱਲੀ ਅੰਗਰੇਜ਼ ਸਿਪਾਹੀ ਫਿਰ ਬੈਠ ਏਥੇ,
ਤੁਹਾਡਾ ਬਚਾਏਗਾ ਮਾਲ ਅਸਬਾਬ ਯਾਰੋ।

੧੫

ਭੈਰੋਵਾਲ ਦੀ ਸੰਧੀ 'ਤੇ ਹੋਏ ਦਸਤਖਤ,
ਵਾਗ ਪੰਜਾਬ ਦੀ ਆਈ ਅੰਗਰੇਜ਼ ਦੇ ਹੱਥ।
ਸਿੱਖ ਸਰਦਾਰਾਂ* ਜਗੀਰਾਂ ਬਚਾਉਣ ਖਾਤਰ,
ਜਾਨ ਆਪਣੀ ਦਿੱਤੀ ਅੰਗਰੇਜ਼ ਦੇ ਹੱਥ।
ਸਿੱਖ ਸਿਪਾਹੀ ਦਾ ਸਤਗੁਰੂ ਆਪ ਮਾਲਕ,
ਕਿਵੇਂ ਦਿੰਦਾ ਤਕਦੀਰ ਅੰਗਰੇਜ਼ ਦੇ ਹੱਥ।
ਲੱਲੀ ਅਜੇ ਅੰਗਰੇਜ਼ ਨਾਲ ਉਸ ਭਿੜਨਾ,
ਡੋਰ ਸਭ ਦੀ ਹੈ ਪਰਵਦਗਾਰ ਦੇ ਹੱਥ।

੧੬

ਲਾਰੰਸ ਕਰਦਾ ਨਹੀਂ ਪਰਵਾਹ ਇਸ ਦੀ,
ਹਿੱਕ ਜ਼ੋਰ ਨਾਲ ਰਾਜ ਚਲਾਂਵਦਾ ਈ।
ਦਲੀਪ ਸਿੰਘ ਨੂੰ ਅੰਗਰੇਜ਼ੀ ਦੇ ਸਬਕ ਦੇ ਕੇ,
ਨਾਲ ਆਪਣੇ ਉਹ ਰਲਾਂਵਦਾ ਈ।
ਸਿੱਖ ਸਰਦਾਰ ਵੀ ਉਸ ਦਾ ਭਰਨ ਪਾਣੀ,
ਪਰ ਇਹ ਰਾਣੀ ਨੂੰ ਮੂਲ ਨਾਂ ਭਾਂਵਦਾ ਈ।
ਦਰਬਾਰ ਵਿਚ ਨਾਂ ਰਾਣੀ ਦੀ ਇੱਕ ਚੱਲੇ,
ਲਾਰੰਸ ਅੱਖੀਆਂ ਲੱਲੀ ਵਖਾਂਵਦਾ ਈ।

੧੭

ਫੌਰਨ ਕੂਚ ਕੀਤਾ ਲਾਰੰਸ ਕਾਂਗੜੇ ਨੂੰ,
ਨਾਲ ਖਾਲਸਾ ਫੌਜ ਲਿਜਾਂਵਦਾ ਈ।
ਕਿਲ੍ਹੇ ਸਾਹਮਣੇ ਘੇਰਾ ਉਸ ਘੱਤ ਲਿਆ,
ਮੂੰਹ ਤੋਪਾਂ ਦੇ ਓਧਰ ਭੁਵਾਂਵਦਾ ਈ।

---

*ਇੱਥੇ ਡੋਗਰੇ ਆਦਿ ਗ਼ੱਦਾਰਾਂ ਦੀ ਗੱਲ ਹੈ।

ਹੱਥ ਜੋੜ ਕੇ ਰਾਜਾ ਆ ਪੇਸ਼ ਹੋਇਆ,
ਸ਼ਰਮ ਨਾਲ ਉਹ ਸੀਸ ਝੁਕਾਂਵਦਾ ਈ
ਮਰਜ਼ੀ ਆਪਣੀ ਨਾਲ ਨਾ ਹੋਇਆ ਆਕੀ,
ਚਿੱਠੀ ਲੱਲੀ ਉਹ ਖੋਲ ਵਖਾਂਵਦਾ ਈ।

**੧੮**

ਲਾਰੰਸ ਕੀਤਾ ਫਿਰ ਰੁਖ਼ ਕਸ਼ਮੀਰ ਵੱਲੇ,
ਗੁਲਾਬ ਸਿੰਘ ਨੂੰ ਨਾਲ ਰਲਾਂਵਦਾ ਈ।
ਚੱਲ ਪੁੱਛੀਏ ਜਾ ਕੇ ਸ਼ੇਖ ਨੂੰ ਜੀ,
ਕਿਹੜਾ ਉਸ ਨੂੰ ਰੋਗ ਸਤਾਂਵਦਾ ਈ।
ਲਾਰੰਸ ਨਾਲ ਉਸ ਵੱਡੀ ਜਦ ਫੌਜ ਵੇਖੀ,
ਸ਼ੇਖ ਵਾਸਤੇ ਆ ਕੇ ਪਾਂਵਦਾ ਈ।
ਲੈ ਚਿੱਠੀ ਇਹ ਵੇਖ ਲੈ ਲਾਲ ਸਿੰਘ ਦੀ,
ਉਸਦਾ ਹੁਕਮ ਮੈਂ ਲੱਲੀ ਵਜਾਂਵਦਾ ਈ।

**੧੯**

ਕਬਜ਼ਾ ਕਸ਼ਮੀਰ ਦਾ ਦੇ ਗੁਲਾਬ ਸਿੰਘ ਨੂੰ,
ਲਾਰੰਸ ਵੱਲ ਲਹੌਰ ਦੇ ਧਾਂਵਦਾ ਜੇ।
ਕਹਿੰਦਾ ਕਰੋ ਖਾਂ ਪੇਸ਼ ਵਜੀਰ ਨੂੰ ਜੀ,
ਗ਼ਲ ਪਾ ਪੱਲਾ ਲਾਲ ਆਂਵਦਾ ਜੇ।
ਅਦਾਲਤ ਵਿਚ ਜਾ ਦੇ ਸਫਾਈ ਆਪਣੀ,
ਲਾਰੰਸ ਅੰਗਰੇਜਾਂ ਦੀ ਅਦਾਲਤ ਬਹਾਂਵਦਾ ਜੇ।
ਲਾਲ ਸਿੰਘ ਨੂੰ ਦੋਸ਼ੀ ਕਰਾਰ ਦੇ ਕੇ,
ਲੱਲੀ ਹੇਠ ਵਜੀਰੀਓਂ ਲ੍ਹਾਂਵਦਾ ਜੇ।

**੨੦**

ਕੀਤਾ ਹੈਨਰੀ ਲਾਰੰਸ ਨੇ ਫੈਸਲਾ ਫਿਰ,
ਏਥੇ ਨਹੀਂ ਵਜੀਰ ਦੀ ਲੋੜ ਮੀਆਂ।
ਇਸ ਕੰਮ ਲਈ ਕੌਂਸਲ ਬਣਾ ਦਿੱਤੀ,
ਸਾਰੇ ਕੰਮ ਨਿਬਾਹੇ ਇਹ ਤੋੜ ਮੀਆਂ।
ਤੇਜ ਸਿੰਘ ਸੀ ਕੌਂਸਲ ਦਾ ਮੁਖੀ ਬਣਿਆ,
ਏਥੇ ਨਹੀਂ ਸਰਦਾਰਾਂ ਦੀ ਥੋੜ ਮੀਆਂ।
ਸ਼ੇਰ ਸਿੰਘ ਅਟਾਰੀ ਵੀ ਨਾਲ ਲੱਲੀ,
ਜਿਹੜਾ ਸਭ ਸਰਦਾਰਾਂ ਦਾ ਬੋਹੜ ਮੀਆਂ।

**ਚਲਦਾ . . .**

ਬੱਚਿਆਂ ਲਈ ਵਿਸ਼ੇਸ਼

# ਗੁਰੂ ਗ੍ਰੰਥ ਮਹਾਨ

-ਡਾ. ਹਰਬੰਸ ਸਿੰਘ*

*ਗੁਰੂ ਗ੍ਰੰਥ ਮਹਾਨ ਮੇਰੇ ਬੱਚਿਓ*
*ਗੁਰੂ ਗ੍ਰੰਥ ਮਹਾਨ*
*ਇਸ ਵਿਚ ਛੇ ਗੁਰਾਂ ਦੀ ਬਾਣੀ*
*ਪੰਦਰਾਂ ਭਗਤ ਸਾਹਿਬਾਨ*
*ਗੁਰੂ ਗ੍ਰੰਥ ਮਹਾਨ . . .*
*ਯਾਰਾਂ ਭੱਟਾਂ ਬਾਣੀ ਇਲਾਹੀ*
*ਵਿਚ ਸਵੱਈਯਾਂ ਗਾਈ*
*ਸਤੇ ਬਲਵੰਡ ਨੇ ਵਾਰ ਉਚਾਰੀ*
*ਟਿੱਕੇ ਦੀ ਵਾਰ ਕਹਿਲਾਈ*
*ਇਸ ਵਿਚ 'ਸਦੁ' ਸੁੰਦਰ ਦੀ ਦਿਸਦੀ*
*ਮਰਦਾਨੇ ਨੂੰ ਬਖ਼ਸ਼ਿਆ ਮਾਨ।*
*ਗੁਰੂ ਗ੍ਰੰਥ ਮਹਾਨ . . .*
*ਇਹ ਉਪਕਾਰ ਗੁਰੂ ਅਰਜਨ ਕੀਤਾ*
*ਭਾਈ ਗੁਰਦਾਸ ਤੋਂ ਬਾਣੀ ਲਿਖਵਾਈ*
*ਰਾਮਸਰ ਦੀ ਧਰਤੀ ਸੁਹਣੀ*
*ਜਿੱਥੇ ਬੀੜ ਬਣਾਈ*
*ਇਕੱਤੀ ਰਾਗ ਇਸ ਵਿਚ ਸਾਰੇ*
*ਕੀਤੀ ਆਪ ਸੁਧਾਈ*
*ਗੁਰੂ ਗ੍ਰੰਥ ਸੰਪੂਰਨ ਹੋਇਆ*
*ਦਿੱਤਾ ਉੱਚ ਅਸਥਾਨ।*
*ਗੁਰੂ ਗ੍ਰੰਥ ਮਹਾਨ . . .*
*ਬਾਬਾ ਬੁੱਢਾ ਨਿਯਤ ਕੀਤਾ*
*ਪਹਿਲਾ ਮੁੱਖ ਗ੍ਰੰਥੀ*
*ਨਾਮ ਦਾਨ ਇਸ਼ਨਾਨ ਦ੍ਰਿੜਾਇਆ*
*ਨੀਂਹ ਪੰਥ ਦੀ ਰੱਖੀ*
*ਸ਼ਬਦ ਗੁਰੂ ਨੂੰ ਗੁਰੂ ਥਾਪਿਆ*
*ਹੋਵੇ ਵਿਸ਼ਵ ਕਲਿਆਨ।*
*ਗੁਰੂ ਗ੍ਰੰਥ ਮਹਾਨ . . .*
*ਨਾ ਕੋ ਬੈਰੀ ਨਹੀਂ ਬਿਗਾਨਾ*
*ਇਹ ਗੁਰੂ ਦਾ ਫੁਰਮਾਨ*
*ਗੁਰੂ ਗ੍ਰੰਥ ਮਹਾਨ . . .*
*ਜਾਤ ਪਾਤ ਅਸੀਂ ਕੋਈ ਨਾ ਮੰਨੀਏ*
*ਊਚ ਨੀਚ ਨਾ ਕੋਈ*
*ਸਿੱਖ ਧਰਮ ਵਿਚ ਕਰਮ ਕਾਂਡ ਲਈ*
*ਦਿਸੇ ਥਾਂ ਨਾ ਕੋਈ*
*ਨਾ ਕੋਈ ਪੂਜਾ ਅਰਚਾ ਵਾਲਾ*
*ਵਾਧੂ ਕੋਈ ਬੰਧਾਨ*
*ਗੁਰੂ ਗ੍ਰੰਥ ਮਹਾਨ . . .*
*ਅਮਨ ਸ਼ਾਂਤੀ ਅਸੀਂ ਲੋਚੀਏ*
*ਸਭ ਦੀ ਸੁਖ ਮਨਾਈਏ।*
*ਜਾਤ ਜਨਮ ਦੀਆਂ ਵੰਡੀਆਂ ਦੇ ਵਿਚ*
*ਅਸੀਂ ਮੂਲ ਨਾ ਜਾਈਏ।*
*ਪੂਰਬ ਪੱਛਮ ਉੱਤਰ ਦੱਖਣ*
*ਬੰਦੇ ਇਕ ਸਮਾਨ*
*ਗੁਰੂ ਗ੍ਰੰਥ ਮਹਾਨ . . .*
*ਗੁਰੂ ਗ੍ਰੰਥ ਹੈ ਗੁਰਬਾਣੀ ਦਾ*
*ਇਕ ਅਨਮੋਲ ਖਜ਼ਾਨਾ*
*ਪੜ੍ਹਿਆ ਮਨ ਵਿਚ ਚਾਨਣ ਹੁੰਦਾ*
*ਮਿਟਦਾ ਭਰਮ ਅਗਿਆਨਾਂ*
*ਸੇਵਾ ਸਿਮਰਨ ਬੰਦਗੀ ਸਾਨੂੰ*
*ਜੁਗਤਿ ਇਹੀ ਸਮਝਾਣ*
*ਗੁਰੂ ਗ੍ਰੰਥ ਮਹਾਨ . . .*
*ਗੁਰੂ ਗ੍ਰੰਥ ਨੂੰ ਗੁਰੂ ਥਾਪਿਆ*
*ਗੁਰੂ ਦਸਮੇਸ਼ ਪਿਆਰੇ*
*ਗੁਰੂ ਗ੍ਰੰਥ ਨੂੰ ਗੁਰੂ ਜਾਣਨਾ*
*ਉਨ੍ਹਾਂ ਨੇ ਬਚਨ ਉਚਾਰੇ*
*ਲੋਕ ਪ੍ਰਲੋਕ ਸੁਧਰਣਗੇ ਸਾਰੇ*
*ਦਿੱਤਾ ਇਹ ਵਰਦਾਨ*
*ਗੁਰੂ ਗ੍ਰੰਥ ਮਹਾਨ ਮੇਰੇ ਬੱਚਿਓ*
*ਗੁਰੂ ਗ੍ਰੰਥ ਮਹਾਨ।*

**3C/38, 2nd Floor, New Rohtak Rd, Karol Bagh, New Delhi. M: +9188604-08792*

# ਧੁਰ ਕੀ ਬਾਣੀ

*-ਸ. ਬਲਬੀਰ ਸਿੰਘ 'ਬੇਲੀ'**

*ਸੁਲਝਾ ਦੇਂਦੀ ਹੈ ਜ਼ਿੰਦਗੀ ਵਾਲੀ,*
*ਉਲਝੀ ਹੋਈ ਤਾਣੀ ਨੂੰ।*
*ਧੁਰ ਕੀ ਬਾਣੀ ਪੜ੍ਹ ਕੇ ਮਿਲਦਾ,*
*ਪਰਮ ਅਨੰਦ ਪ੍ਰਾਣੀ ਨੂੰ।*
*ਧੁਰ ਕੀ ਬਾਣੀ . . .*

*ਰੱਬ ਨਾਲ ਇਕ-ਮਿਕ ਹੋ ਕੇ ਗੁਰਾਂ ਨੇ,*
*ਉਚਾਰੀ ਅੰਮ੍ਰਿਤ ਬਾਣੀ।*
*ਵਿਕਾਰਾਂ ਦੀ ਮੈਲ ਮਨ ਤੋਂ ਧੋਵੇ,*
*ਤਨ ਨੂੰ ਜੀਕਣ ਪਾਣੀ।*
*ਨਾਮ ਰਤਨ ਹੈ ਵੱਸਦਾ ਹਿਰਦੇ,*
*ਜਪ ਕੇ[1] ਰਤਨਾਂ ਖਾਣੀ ਨੂੰ।*
*ਧੁਰ ਕੀ ਬਾਣੀ . . .*

*ਜਿਸ 'ਤੇ ਰੱਬ ਦੀ ਨਜ਼ਰ ਸਵੱਲੀ,*
*ਹਿਰਦੇ ਉਸ ਦੇ ਵੱਸਦੀ।*
*ਮਿਟੇ ਹਨੇਰਾ ਭਰਮਾਂ ਵਾਲਾ,*
*ਦੂਰ ਹੈ ਚਿੰਤਾ ਨੱਸਦੀ।*
*ਉੱਕਾ ਹੀ ਮੁਕਾ ਰੱਖ ਦਏ,*
*ਦੁੱਖਾਂ ਦੀ ਕਹਾਣੀ ਨੂੰ*
*ਧੁਰ ਕੀ ਬਾਣੀ . . .*

*ਗੁਰੂ ਦਾ ਰੁਤਬਾ ਮਿਲਿਆ ਏਸ ਨੂੰ,*
*ਮਾਰਗ ਦਰਸ਼ਨ ਕਰਦੀ।*
*ਇਸ ਦੀ ਛਤਰ-ਛਾਇਆ ਥੱਲੇ,*
*ਤਪਦੀ ਦੁਨੀਆ ਠਰਦੀ।*
*ਪੜ੍ਹ ਵਿਚਾਰ ਕੇ ਦਿਲ 'ਚ ਵਸਾਓ,*
*ਜਗਤ ਦੀ ਕਲਿਆਣੀ[2] ਨੂੰ।*
*ਧੁਰ ਕੀ ਬਾਣੀ . . .*

*ਨੂਰ ਹੀ ਨੂਰ ਸਮਾਇਆ ਇਸ ਵਿਚ,*
*ਖਸਮ[3] ਦੇ ਦੇਸੋਂ ਆਈ।*
*ਖਸਮ ਦੇ ਦੇਸ ਪਹੁੰਚਾ ਦੇਂਦੀ ਹੈ,*
*ਜਿਸਨੇ ਰਿਦੇ ਵਸਈ।*
*ਤਰਨ ਤਾਰਨ ਦਾ 'ਬੇਲੀ' ਆਖਦਾ,*
*ਸਮਝੋ ਗੱਲ ਸਿਆਣੀ ਨੂੰ*
*ਧੁਰ ਕੀ ਬਾਣੀ ਪੜ੍ਹ ਕੇ ਮਿਲਦਾ*
*ਪਰਮ ਅਨੰਦ ਪ੍ਰਾਣੀ ਨੂੰ।*

*੧. ਗੁਣਾਂ ਦੀ ਖਾਣ, ੨. ਜਗ ਨੂੰ ਸੁਖ ਦੇਣ ਵਾਲੀ ਬਾਣੀ, ੩. ਪ੍ਰਭੂ-ਪਤੀ*

**ਗਲੀ ਸਾਲਗ ਰਾਮ ਵਾਲੀ, ਮੁਹੱਲਾ ਟਾਂਕ-ਕਸ਼ੱਤਰੀ, ਤਰਨ ਤਾਰਨ। ਮੋ: +੯੧੭੬੯੬੩-੫੭੬੪੬*

# ਬਾਬਾ ਬੁੱਢਾ ਜੀ

*-ਸ. ਸਤਿਨਾਮ ਸਿੰਘ 'ਕੋਮਲ'**

*ਨਾਨਕ ਗੁਰੂ ਦਾ ਬੂੜੇ ਨੇ ਦਰ ਮੱਲਿਆ ਸਿੱਦਕੀ ਸਿੱਖ ਜਾਂ ਸ਼ਰਧਾਵਾਨ ਵੇਖਾਂ।*
*ਗੁਰ ਤੋਂ ਬਾਗੀਆਂ ਦੇ ਮਸਲੇ ਹੱਲ ਕਰਦਾ, ਗੁਰੂ-ਘਰ ਦਾ ਮੈਂ ਨੀਤੀਵਾਨ ਵੇਖਾਂ।*
*ਗੁਰੂ ਗ੍ਰੰਥ ਦੀ ਤਾਬਿਆ ਵੇਖ ਬੈਠਾ, ਸਿੱਖ ਸ਼੍ਰੋਮਣੀ ਵੱਡਾ ਵਿਦਵਾਨ ਵੇਖਾਂ।*
*ਸਿੱਖਿਆ ਸ਼ਸਤਰਾਂ ਦੀ ਦੇਵੇ ਪਾਤਸ਼ਾਹ ਨੂੰ, ਸਿੱਖ ਕੌਮ ਦਾ ਯੋਧਾ ਮਹਾਨ ਵੇਖਾਂ।*

*ਲੇਖੇ ਗੁਰਾਂ ਦੇ ਲਾਈ ਹੈ ਉਮਰ ਸਾਰੀ, ਅੱਠ ਗੁਰਾਂ ਦਾ ਅੱਖੀਂ ਦੀਦਾਰ ਕੀਤਾ।*
*ਸਾਹਾਂ ਨਾਲ ਨਿਭਾਈ ਹੈ ਓਸ ਸਿੱਖੀ, ਗੁਰੂ ਸਾਹਿਬਾਂ ਵੀ ਰੱਜ ਪਿਆਰ ਕੀਤਾ।*

*ਗੁਰੂ ਪੁੱਤਾਂ ਦੀਆਂ ਹੁਕਮ ਅਦੂਲੀਆਂ ਨੂੰ ਕਰ ਅਣਡਿੱਠ ਦਿੱਤਾ, ਹਿੱਕ 'ਤੇ ਸਹਿ ਲਿਆ ਸੀ।*
*ਗੁਰਾਂ ਬਖਸ਼ੀਆਂ ਸਿੱਖ ਨੂੰ ਸੋਝੀਆਂ ਸੀ ਧੀਰਜ ਨਾਲ ਸੁਣਿਆ ਕਿਸੇ ਜੋ ਕਹਿ ਲਿਆ ਸੀ।*
*ਰਹੇ ਗੁਰੂ ਰਜ਼ਾ ਵਿਚ ਸਦਾ ਰਾਜ਼ੀ ਗੁਰਾਂ ਰੱਖਿਆ ਜਿਓਂ, ਓਵੇਂ ਰਹਿ ਲਿਆ ਸੀ।*
*ਗੁਰ ਦੋਖੀਆਂ ਦੀ ਨੀਤੀ ਅਸਫਲ ਕੀਤੀ, ਬਹਾਇਆ ਗੁਰਾਂ ਜਿੱਥੇ, ਓਥੇ ਬਹਿ ਲਿਆ ਸੀ।*

*ਨਾਮ 'ਬੁੱਢੇ' ਦਾ ਮਿਲਿਆ ਬਚਪਨੇ ਤੋਂ, ਜੀਊਣਾ ਕਿਵੇਂ ਹੈ? ਏਸੇ ਦਾਨਾਈ ਕਰਕੇ।*
*'ਬਾਬਾ ਬੁੱਢਾ ਜੀ' ਕਹਿ ਸਤਿਕਾਰ ਹੁੰਦਾ, ਗੁਰਾਂ ਤੀਕ ਹੈ ਮਿਲੀ ਰਸਾਈ ਕਰਕੇ।*

*ਜੀਅ ਜਾਨ ਨਾਲ ਸੇਵਾ ਨਿਭਾਈ ਹਰ ਥਾਂ, ਗੁਰਸਿੱਖੀ ਦੇ ਥੰਮ ਕਹਾਏ ਬਾਬਾ।*
*ਗੁਰੂ ਸਾਹਿਬ ਵੀ ਰੱਖਿਆ ਅੰਗ ਲਾ ਕੇ, ਨਾਨਕ ਗੁਰੂ ਤੋਂ ਸੀ ਵਰੋਸਾਏ ਬਾਬਾ।*
*ਹੱਥ ਮਿਹਰ ਭਰਿਆ ਗੁਰਾਂ ਦਾ ਰਿਹਾ ਸਿਰ 'ਤੇ, ਸਿਮਰਨ ਸੇਵਾ ਨੂੰ ਸੀ ਪਰਣਾਏ ਬਾਬਾ।*
*ਹੈ ਗੁਰ ਪਰਵਾਰ ਦਾ ਬਣ ਹਿੱਸਾ, ਮਾਨਵਤਾ ਲਈ ਕਰਮ ਕਮਾਏ ਬਾਬਾ।*

*ਮਾਤਾ ਗੰਗਾ ਜੀ ਦੇ ਬੋਲ ਸੁਣ ਕਿਹਾ ਬਾਬੇ, ਸਮਰੱਥ ਆਪ ਗੁਰ, ਦਏ ਵਡਿਆਈ ਸਿੱਖ ਨੂੰ।*
*ਧੰਨ ਬਖਸ਼ਿਸ਼ਾਂ ਤੁਹਾਡੀਆਂ ਗੁਰੂ ਅਰਜਨ, ਆਪਣੀ ਦੇ ਰਹੇ ਹੋ ਕਮਾਈ ਸਿੱਖ ਨੂੰ।*

*ਗੁਰ ਸਿੱਖ ਜੀਊਣਗੇ ਓਹੀ ਜੁਗਾਂ ਤੀਕਰ, ਜਿਨ੍ਹਾਂ ਗੁਰੂ ਦਰ ਸੇਵਾ ਘਾਲੀਆਂ ਨੇ।*
*ਗੁਰ ਸਿੱਖੀ ਦਾ ਰਾਹ ਰੁਸ਼ਨਾਉਣਗੇ ਓਹ, ਜੋਤਾਂ ਮੱਥੇ 'ਤੇ ਜੀਹਨਾਂ ਬਾਲੀਆਂ ਨੇ।*
*ਫੁਲਵਾੜੀ ਸਿੱਖੀ ਦੀ ਅੱਜ ਵੀ ਮਹਿਕਦੀ ਏ, ਸਿੰਜੀ ਖੂਨ ਸੰਗ ਗੁਰ ਸਿੱਖ ਮਾਲੀਆਂ ਨੇ।*
*ਸਿਰ ਦੇ ਕੇ ਜਿਨ੍ਹਾਂ ਕਮਾਈ ਸਿੱਖੀ, ਅਜੋਕੇ ਚਿਹਰਿਆਂ 'ਤੇ ਉਨ੍ਹਾਂ ਦੀਆਂ ਲਾਲੀਆਂ ਨੇ।*

*ਸੇਵਾ ਗੁਰੂ ਦੇ ਦਰ ਪ੍ਰਵਾਨ ਹੁੰਦੀ, ਪ੍ਰਕਰਮਾ ਵਿੱਚੋਂ ਹੈ ਬਾਬੇ ਦੀ ਬੇਰ ਕਹਿੰਦੀ।*
*ਲਿਖ ਕੁਝ ਸਤਰਾਂ ਐਸੇ ਗੁਰਮੁਖਾਂ ਲਈ, ਕਰ 'ਕੋਮਲਾ' ਹੋਰ ਨਾ ਦੇਰ ਕਹਿੰਦੀ।*

■

**੨੪੮, ਅਰਬਨ ਅਸਟੇਟ, ਲੁਧਿਆਣਾ-੧੦ ਮੋ:+੯੧੯੮੭੨੬-੦੯੯੨੧*

# ਅੰਮ੍ਰਿਤ ਵੇਲਾ

*-ਸ. ਪਰਮਵੀਰ ਸਿੰਘ**

ਨਾਲ ਬਬੀਹੇ ਖੁੱਲ੍ਹ ਗਈ
ਅੰਮ੍ਰਿਤ ਵੇਲੇ ਜਾਗ।
ਖੁੱਲ੍ਹਣ ਭੈਣਾਂ ਨੀਂਦਰਾਂ
ਜਾਗਣ, ਮੇਰਾ ਸੁਭਾਗ।
ਭਿੰਨੀ-ਭਿੰਨੀ ਰੈਨੜੀ
ਬਖ਼ਸ਼ੀਂ ਐਸੀ ਜਾਗ।
ਜੋ ਸਾਹਿਬ ਦੇ ਚਰਨ ਤੋਂ
ਲੈ ਉੱਡੇ ਪਰਵਾਜ਼।
ਸੱਜਰੇ ਬੋਲ ਸਵੇਰ ਦੇ
ਸੱਜੜਾ ਛਿੜੇ ਸੰਗੀਤ।
ਬੋਲ ਲੁਕਾਈ ਮੁੰਦ ਦਾ
ਧੰਨ ਹਮਾਰਾ ਮੀਤ।
ਕਿਰਤੀ ਖੇਤਾਂ ਸਾਧਿਆ
ਰੁਮਕੇ ਯਾਦ ਅਮੋਲ।
ਛਿੱਟਾ ਵਣਜ ਅਖੀਰ ਦਾ
ਦਿੱਤਾ ਪੰਛੀ ਬੋਲ।
ਭਾਵੇਂ ਦੁਧੀਆ ਚਾਨਣੀ
ਸੂਰਜ ਪੀਆ ਕੋਲ।
ਸਰਘੀ ਦੀ ਛੰਨ ਨੇਰ੍ਹ ਨਾ
ਕੋਲ ਰਬਾਬੀ ਬੋਲ।

ਗੁਰੂ ਘਰਾਂ 'ਚੋਂ ਛਿੜ ਪਏ
ਬਾਣੀ ਦੇ ਸੁਰਤਾਲ।
ਕੇਸਰ ਕਿਸੇ ਤਰੌਂਕਿਆ
ਆਸਾ ਬੋਲਾਂ ਨਾਲ।
ਟੁਰੀਆਂ ਤਿਲ-ਫੁਲ ਲੈ ਕੇ
ਮਾਵਾਂ ਗੁਰੂ ਦੁਆਰ।
ਗੁਰ ਵਿਟਹੋਂ ਕੁਰਬਾਣੀਆਂ
ਰਤਾ ਨਾ ਕਰਨ ਵਿਥਾਰ।
ਟਿਕੀ-ਟਿਕੀ ਜਹੀ ਚਾਨਣੀ
ਦਬੀ-ਦਬੀ ਜਹੀ ਪੌਣ।
ਕੁਦਰਤ ਰੰਗ ਨਿਹਾਰਦੀ
ਗਾ, ਸਾਹਿਬ ਦਾ ਗਉਣ।
ਕੰਨੀਂ ਬੋਲ ਨਾ ਵੱਜਦਾ
ਪਰ ਸੁਣਦਾ ਸੰਗੀਤ।
ਰੁੱਖਾਂ, ਨਦੀਆਂ, ਪੌਣ ਦਾ
ਨਗਰੀ ਗੂੰਜੇ ਗੀਤ।
ਮਧੁਰ ਸੁਵੰਨੀ ਰੈਨੜੀ
ਉਹ ਨੈਣਾਂ ਦੇ ਕੋਲ।
ਅੰਮ੍ਰਿਤ ਵੇਲਾ ਸਾਂਭਿਆ।
ਜਿਨ੍ਹਾਂ ਜਾਣ ਅਮੋਲ।

ਕਾਵਿ ਸੰਗ੍ਰਹਿ *'ਅੰਮ੍ਰਿਤ ਵੇਲਾ'* ਵਿੱਚੋਂ ਧੰਨਵਾਦ ਸਹਿਤ।

# ਰੱਖੋ ਸਾਂਭ ਕੇ

-ਸ. ਰਣਜੀਤ ਸਿੰਘ*

ਊੜੇ ਤੋਂ ੜਾੜੇ ਤਕ ਮਾਲ਼ਾ ਸੁੱਚੇ ਮੋਤੀਆਂ ਵਾਲ਼ੀ
ਰੱਖੋ ਸਾਂਭ ਕੇ ਜੇ ਗੁੰਮ ਗਈ ਤਾਂ ਫੇਰ ਨਹੀਂ ਲੱਭਣੀ ਭਾਲ਼ੀ
ੳ-ਉੱਠੋ, ਅ-ਆਓ, ੲ- ਇੱਕ ਰੰਗ ਝਲਕੇ
ਸ- ਸਾਰੇ, ਹ- ਹੰਭਲਾ, ਆਓ ਮਾਰੀਏ ਰਲ ਕੇ
ਕਹਿਣ ਸਿਆਣੇ, ਚੰਗੀ ਨਹੀਂ ਹੁੰਦੀ, ਅਣਗਹਿਲੀ ਬਾਹਲ਼ੀ
ਰੱਖੋ ਸਾਂਭ ਕੇ . . .
ਇਸ ਮਾਲ਼ਾ ਨੂੰ ਛੋਹ ਹੈ ਪ੍ਰਾਪਤ ਗੁਰੂਆਂ ਤੇ ਭਗਤਾਂ ਦੀ
ਇਸ ਨੇ ਕਦੇ ਈਨ ਨਹੀਂ ਮੰਨੀ ਦੁਨਿਆਵੀ ਤਖ਼ਤਾਂ ਦੀ
ਕ-ਕੁਝ ਤਾਂ, ਖ-ਖੱਟ ਲਓ, ਗ-ਗੁਰਬਾਣੀ ਤੋਂ
ਘ-ਘਰ ਵਿਚ ਭਾਗ ਏਸ ਦੇ ਲੱਗਾ ਗੁਰਬਾਣੀ ਤੋਂ
ਙੰਙੇ ਨਾਂ ਦੇ ਅੱਖਰ ਨੇ ਇਸ ਵਿਚ ਢੁੱਕਵੀਂ ਥਾਂ ਹੈ ਪਾ ਲੀ
ਰੱਖੋ ਸਾਂਭ ਕੇ . . .
ਸ੍ਰੀ ਗੁਰੂ ਅੰਗਦ ਜੀ ਨੇ ਮੋਤੀਆਂ ਨੂੰ ਇਕ ਲੜੀ ਪਰੋਇਆ
ਰੂਪ ਇਨ੍ਹਾਂ ਦਾ ਓਦੋਂ ਤੋਂ ਹੀ ਦੂਣ-ਸਵਾਇਆ ਹੋਇਆ
ਚ-ਚੱਲੋ, ਛ-ਛੇਤੀ, ਜ-ਜਪੀਏ ਸਾਰੇ
ਝ-ਝੂਠ ਨਾ ਮੈਂ ਆਖਾਂ, ਹੋ ਜਾਣੇ ਵਾਰੇ-ਨਿਆਰੇ
ਞ-ਆਖੇ ਇਹ ਮਾਲਾ ਤਾਂ ਜਪਣੀ ਬੜੀ ਸੁਖਾਲੀ
ਰੱਖੋ ਸਾਂਭ ਕੇ . . .
ਇਸ ਨੇ ਸੁੱਤਿਆਂ ਦੇ ਸੁੱਤਿਆਂ ਭਾਗਾਂ ਨੂੰ ਆਣ ਜਗਾਇਆ
ਚਹੁ-ਮੁਖੀਏ ਦੀਵੇ ਦੇ ਚਾਨਣ ਵਾਂਙੂੰ ਰਾਹ ਰੁਸ਼ਨਾਇਆ
ਟ-ਟੌਰ ਤੇ, ਠ-ਠੁਕ, ਡ-ਡਿੱਠੀ, ਜਿਸ-ਜਿਸ ਨੇ
ਢ-ਢਹਿ ਕੇ, ਣ-ਣਮੋਕਾਰ ਕੀਤੀ ਤਿਸ-ਤਿਸ ਨੇ
ਸੁਧਰ ਗਿਆ ਜੀਵਨ ਜੋ-ਜੋ ਵੀ ਪੈ ਗਏ ਏਸ ਕੁਠਾਲੀ
ਰੱਖੋ ਸਾਂਭ ਕੇ . . .
ਇਸ ਮਾਲਾ ਦਾ ਹੈ ਸ਼੍ਰੋਮਣੀ ਊੜੇ ਨਾਮ ਦਾ ਮੋਤੀ
ਜਿਸ ਵਿਚ ਹੈ ਬਾਬਾ ਜੀ ਦੇ ੴ ਦੀ ਜੋਤੀ
ਤ- ਤੂੰ ਹੀ, ਥ-ਥਾਨ-ਥਨੰਤਰ ਦ-ਦਾਤਾ
ਧ-ਧੰਨ ਤੇਰੀ ਕੁਦਰਤ, ਨ-ਨਿੱਤ ਨਵੀਂ ਵਿਧਾਤਾ!

*ਪਿੰਡ ਤੇ ਡਾਕ. ਕੋਠਾ (੨-ਬੀ-ਵੱਡੀ), ਤਹਿ ਤੇ ਜ਼ਿਲ੍ਹਾ ਸ੍ਰੀ ਗੰਗਾਨਗਰ (ਰਾਜਸਥਾਨ) ਮੋ: +੯੧੭੭੪੨੮-੭੩੯੨੨

ਲੱਗਦੀ ਐ ਮੈਨੂੰ ਤਾਂ ਮੈਂ ਜਦ ਦੀ ਹੈ ਸੁਰਤ ਸੰਭਾਲ਼ੀ
ਰੱਖੋ ਸਾਂਭ ਕੇ . . .
ਇਹ ਮਾਲ਼ਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜਾ ਪਾ ਗਈ
ਪੈਂਤੀ ਤੋਂ ਫਿਰ ਬਣ ਗਈ ਗੁਰਮੁਖੀ, ਆਪਣੀ ਸ਼ਾਨ ਵਧਾ ਗਈ
ਪ-ਪਰ ਅਸੀਂ, ਫ-ਫੇਰ ਵੀ, ਬ-ਬੇਕਦਰਿਆਂ ਨੇ
ਭ-ਭਲੀ ਨੀ, ਮ-ਮਾਸਾ, ਵੀ ਸੋਚੀ ਸੁਥਰਿਆਂ ਨੇ
ਇਉਂ ਨਾ ਕਰੋ ਨਿਰਾਦਰ ਛੱਡ ਦਿਓ ਕਿਉਂ ਬੇਸ਼ਰਮੀ ਢਾਲ਼ੀ?
ਰੱਖੋ ਸਾਂਭ ਕੇ . . .
ਆਓ! ਪੰਜਾਬ, ਪੰਜਾਬੀ, ਪੰਜਾਬੀਅਤ ਦੇ ਰਖਵਾਲੋ
ਇਸ ਨੂੰ ਸਵੀਕਾਰਨ, ਸਤਿਕਾਰਨ ਦੀ ਕੋਈ ਘਾਲ਼ਣਾ ਘਾਲ਼ੋ
ਯ-ਯਾਦ, ਰ-ਰੱਖਣ ਦੀ, ਲ-ਲੋੜ ਹੈ ਆਓ
ਵ- ਵਕਤ ਵਿਚਾਰੀਏ ਇੰਵ ਨ ਵੇਲਾ ਹੱਥੋਂ ਖੁੰਝਾਓ
ੜ-ੜਾੜਿ ਛੱਡੋ 'ਤੂੰ-ਮੈਂ' ਦਾ, ਜਾਓ ਸਮਾਂ ਕਿਉਂ ਗਾਲ਼ੀ?
ਰੱਖੋ ਸਾਂਭ ਕੇ . . .
ਇਸ ਮਾਲ਼ਾ ਦੇ ਜਦ ਕੁਝ ਮੋਤੀਆਂ ਦੇ ਚਰਨਾਂ ਵੱਲ ਝਾਕਿਆ
ਸੱਸੇ, ਖੱਖੇ, ਗੱਗੇ, ਜੱਜੇ, ਫੱਫੇ, ਲੱਲੇ ਨੂੰ ਆਖਿਆ
ਕਦੇ ਅਲੋਪ ਕਦੇ ਪ੍ਰਗਟ, ਚਰਨਾਂ 'ਚ ਤੁਹਾਡੇ ਕੀ ਹੈ
ਕਹਿੰਦੇ ਇਹ ਤਾਂ ਨਿਸ਼ਾਨੀ, ਦੂਹਰੀ ਜ਼ਿੰਮੇਵਾਰੀ ਦੀ ਹੈ
ਜਿਸ ਨੂੰ ਜੈਸੀ ਲੋੜ ਅਸਾਨੂੰ ਓਵੇਂ ਵਰਤ ਲੈਂਦਾ ਹੈ
ਰੂਪ ਤਾਂ ਘੱਟ, ਸਾਡੇ ਮਿਜਾਜ਼ ਵਿਚ ਬਹੁਤ ਫ਼ਰਕ ਪੈਂਦਾ ਹੈ
ਸ਼-ਸ਼ਬਦ ਚੋਣ ਦੀ, ਖ਼-ਖ਼ੂਬੀ ਖ਼ਾਸ ਥਾਂ ਰੱਖਦੀ
ਗ਼-ਗ਼ਨੀਮਤ ਹੈ ਗ਼ਫ਼ੂਰ ਨੇ ਕਰ 'ਤੀ ਸੋਚ ਮੇਰੀ ਲੱਖ ਦੀ
ਜ਼-ਜ਼ੁਬਾਨ ਪੰਜਾਬੀ ਦੀ ਮੈਨੂੰ ਬਖ਼ਸ਼ੀ ਜ਼ਹਿਨੀਅਤ ਜਿਸ ਨੇ
ਉਸ ਦੀ ਰਹਿਮਤ ਬਿਨ ਪਾਈ ਹੈ ਦੱਸੋ ਅਹਿਮੀਅਤ ਕਿਸ ਨੇ?
ਫ਼-ਫ਼ਜ਼ੂਲ ਨਾਲ ਹੀ ਦੇ ਗਏ, ਲ਼ ਲ਼ਫਜ਼ ਵਿਖਾਲੀ।
ਰੱਖੋ ਸਾਂਭ ਕੇ . . .
ਰ-ਣ ਜੱਜੇ ਬਿਹਾਰੀ, ਤ ਜੋੜੇ ਹੱਥ ਦੋਵੇਂ
ਹੋ ਗਈ ਹੋਵੇ ਕੋਈ ਗੁਸਤਾਖ਼ੀ, ਮਾਫ ਕਰ ਦਿਓ ਓਵੇਂ
ਜਿਵੇਂ ਕਿਸੇ ਪੁੱਤ ਨੂੰ ਕਰ ਦਿੰਦੀ, ਮਾਫ ਓਸ ਦੀ ਮਾਂ ਹੈ
ਤੁਸੀਂ ਹੀ ਸੁਘੜ ਪਾਠਕੋ ਮੇਰੀ ਫੜਨੀ ਵੀਰਨੋ ਬਾਂਹ ਹੈ!
ਕੱਕੇ ਹੋੜਾ, ਠੱਠੇ ਲਾਂ ਪਿੰਡ ਦੇ ਨੇ ਘਾਲ਼ਣਾ-ਘਾਲ਼ੀ
ਕੋਠੇ ਦੇ 'ਰਣਜੀਤ ਸਿੰਘ' ਨੇ ਹੈ ਘਾਲਣਾ-ਘਾਲੀ
ਰੱਖੋ ਸਾਂਭ ਕੇ ਜੇ ਗੁੰਮ ਗਈ ਤਾਂ ਫੇਰ ਨੀ ਲੱਭਣੀ ਭਾਲ਼ੀ! ■




# ਵਿਦੇਸ਼ਾਂ ਦੀਆਂ ਸਰਕਾਰਾਂ ਤੇ ਅੰਬੈਸੀਆਂ ਨੂੰ ਸਿੱਖਾਂ ਦੀ ਪਹਿਚਾਣ ਸਬੰਧੀ ਬਰੋਸ਼ਰ ਭੇਜਿਆ ਜਾਵੇਗਾ : ਜਥੇ.ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ ੧੨ ਅਗਸਤ: ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ ਹੇਠ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਦੇ ਗਿਆਨੀ ਗੁਰਮੁਖ ਸਿੰਘ ਯਾਦਗਾਰੀ ਇਕੱਤਰਤਾ ਘਰ ਵਿਖੇ ਹੋਈ। ਇਕੱਤਰਤਾ ਦੀ ਆਰੰਭਤਾ ਮੂਲ ਮੰਤਰ ਦੇ ਜਾਪ ਕਰਕੇ ਕੀਤੀ ਗਈ।

ਜਥੇਦਾਰ ਅਵਤਾਰ ਸਿੰਘ ਪ੍ਰਧਾਨ, ਸ਼੍ਰੋਮਣੀ ਗੁ.ਪ੍ਰ. ਕਮੇਟੀ ਨੇ ਕਿਹਾ ਕਿ ਕੈਲੀਫੋਰਨੀਆਂ ਦੇ ਯੂਨੀਅਨ ਸਿਟੀ ਵਿਚ ਕਿਸੇ ਅਣਪਛਾਤੇ ਵਿਅਕਤੀ ਵੱਲੋਂ ਸ੍ਰੀ ਸੁਖਮਨੀ ਸਾਹਿਬ ਜੀ ਦੀ ਪਾਵਨ ਬਾਣੀ ਦਾ ਗੁਟਕਾ ਸਾਹਿਬ ਪਾੜ ਕੇ ਸੁੱਟਣ ’ਤੇ ਡੂੰਘੇ ਦੁੱਖ ਦਾ ਇਜ਼ਹਾਰ ਕਰਦਿਆਂ ਨਿਖੇਧੀ ਕੀਤੀ ਜਾਂਦੀ ਹੈ। ਉਨ੍ਹਾਂ ਕਿਹਾ ਕਿ ਭਾਰਤ ਦੀ ਵਿਦੇਸ਼ ਮੰਤਰੀ ਸ੍ਰੀਮਤੀ ਸੁਸ਼ਮਾ ਸਵਰਾਜ ਨੂੰ ਕੈਲੀਫੋਰਨੀਆਂ ਸਰਕਾਰ ਨਾਲ ਰਾਬਤਾ ਕਾਇਮ ਕਰਕੇ ਜਿਸ ਵੀ ਕਿਸੇ ਵਿਅਕਤੀ ਨੇ ਇਸ ਸ਼ਰਮਨਾਕ ਘਟਨਾ ਨੂੰ ਅੰਜ਼ਾਮ ਦਿੱਤਾ ਹੈ ਉਸ ਨੂੰ ਤੁਰੰਤ ਗ੍ਰਿਫ਼ਤਾਰ ਕਰਕੇ ਕਾਨੂੰਨ ਅਨੁਸਾਰ ਸਜ਼ਾ ਦਿਵਾਉਣ ਲਈ ਅਪੀਲ ਕੀਤੀ ਗਈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਜਲਦ ਹੀ ਇਕ ਬਰੋਸ਼ਰ ਤਿਆਰ ਕੀਤਾ ਜਾਵੇਗਾ ਜਿਸ ਵਿਚ ਸਿੱਖਾਂ ਦੀ ਪਹਿਚਾਣ, ਮਰਯਾਦਾ ਅਤੇ ਪ੍ਰੰਪਰਾਵਾਂ ਬਾਰੇ ਜਾਣਕਾਰੀ ਦਿੱਤੀ ਜਾਵੇਗੀ ਅਤੇ ਇਹ ਬਰੋਸ਼ਰ ਵਿਦੇਸ਼ਾਂ ਦੀਆਂ ਸਰਕਾਰਾਂ ਤੇ ਅੰਬੈਸੀਆਂ ਨੂੰ ਭੇਜਿਆ ਜਾਵੇਗਾ ਤਾਂ ਜੋ ਉਥੋਂ ਦੇ ਬਸ਼ਿੰਦਿਆਂ ਨੂੰ ਸਿੱਖਾਂ ਬਾਰੇ ਸਹੀ ਜਾਣਕਾਰੀ ਮੁਹੱਈਆ ਕਰਵਾਈ ਜਾ ਸਕੇ। ਉਨ੍ਹਾਂ ਕਿਹਾ ਕਿ ਜਦ ਵੀ ਕੋਈ ਸਿੱਖ ਅਮਰੀਕਾ ਜਾਂਦਾ ਹੈ ਜੇਕਰ ਉਸ ਦੇ ਪਾਸਪੋਰਟ ਉਪਰ ਪਾਕਿਸਤਾਨ ਦਾ ਵੀਜ਼ਾ ਲੱਗਾ ਹੁੰਦਾ ਹੈ ਤਾਂ ਉਸ ਨੂੰ ਅਮਰੀਕਾ ਦਾ ਇਮੀਗ੍ਰੇਸ਼ਨ ਵਿਭਾਗ ਪ੍ਰੇਸ਼ਾਨ ਕਰਦਾ ਹੈ ਅਤੇ ਸ਼ੱਕ ਦੀ ਨਜ਼ਰ ਨਾਲ ਦੇਖਦਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅਮਰੀਕਾ ਦੇ ਰਾਸ਼ਟਰਪਤੀ ਬਰਾਕ ਓਬਾਮਾ ਨੂੰ ਪੱਤਰ ਲਿਖ ਕੇ ਇਹ ਦੱਸਣ ਦਾ ਯਤਨ ਕੀਤਾ ਜਾਵੇਗਾ ਕਿ ਦੁਨੀਆ ਭਰ ਦੇ ਸਿੱਖ ਅਕਸਰ ਹੀ ਆਪਣੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕਰਨ ਲਈ ਪਾਕਿਸਤਾਨ ਜਾਂਦੇ ਰਹਿੰਦੇ ਹਨ। ਇਸ ਕਰਕੇ ਅਮਰੀਕਾ ਦੇ ਇਮੀਗ੍ਰੇਸ਼ਨ ਵਿਭਾਗ ਵੱਲੋਂ ਸਿੱਖਾਂ ਨੂੰ ਉਨ੍ਹਾਂ ਦੇ ਪਾਸਪੋਰਟ ’ਤੇ ਪਾਕਿਸਤਾਨ ਦਾ ਵੀਜ਼ਾ ਲੱਗਾ ਹੋਣ ਕਾਰਨ ਪ੍ਰੇਸ਼ਾਨ ਨਾ ਕੀਤਾ ਜਾਵੇ। ਉਨ੍ਹਾਂ ਰਾਏਕੋਟ ਤੋਂ ਚੱਲੀ ਜਗਰਾਉਂ ਰੋਡਵੇਜ ਦੀ ਬੱਸ ਵਿਚ ਕਿਸੇ ਵਿਅਕਤੀ ਵੱਲੋਂ ਗੁਰਬਾਣੀ ਦੇ ਗੁਟਕਾ ਸਾਹਿਬ ਦੇ ਪਤਰੇ ਪਾੜ ਕੇ ਸੁੱਟੇ ਜਾਣ ਦੀ ਵੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕੀਤੀ। ਉਨ੍ਹਾਂ ਦੱਸਿਆ ਕਿ ਸ੍ਰੀ ਅੰਮ੍ਰਿਤਸਰ ਦੇ ਅਟਾਰੀ ਰੇਲਵੇ ਸਟੇਸ਼ਨ, ਇੰਟਰਨੈਸ਼ਨਲ ਏਅਰਪੋਰਟ ਦਿੱਲੀ, ਚੰਡੀਗੜ੍ਹ, ਸ੍ਰੀ ਅੰਮ੍ਰਿਤਸਰ ਤੋਂ ਇਲਾਵਾ ਪੰਜਾਬ ਦੇ ਹੋਰ ਡੋਮੈਸਟਿਕ ਹਵਾਈ ਅੱਡਿਆਂ ’ਤੇ ਉਥੋਂ ਦੀਆਂ ਸਰਕਾਰਾਂ ਨਾਲ ਰਾਬਤਾ ਕਾਇਮ ਕਰਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ ਲਗਾਈ ਜਾਵੇਗੀ ਤਾਂ ਕਿ ਦੇਸ਼-ਵਿਦੇਸ਼ ਤੋਂ ਆਉਣ ਵਾਲੇ

ਯਾਤਰੂਆਂ ਨੂੰ ਸਿੱਖੀ ਦੇ ਮੁਕੱਦਸ ਅਸਥਾਨ ਦੇ ਇਤਿਹਾਸ ਤੋਂ ਜਾਣੂ ਕਰਵਾਇਆ ਜਾ ਸਕੇ। ਉਨ੍ਹਾਂ ਕਿਹਾ ਕਿ ਪਾਕਿਸਤਾਨ ਵਿਖੇ ਗੁਰਦੁਆਰਾ ਸਾਹਿਬਾਨਾਂ ਦੇ ਦਰਸ਼ਨਾਂ ਨੂੰ ਜਾਣ ਵਾਲੀਆਂ ਸੰਗਤਾਂ ਦੀ ਸ਼ਰਧਾ ਭਾਵਨਾ ਨੂੰ ਧਿਆਨ ਵਿਚ ਰੱਖਦਿਆਂ ਹੋਇਆ ਪਾਕਿਸਤਾਨ ਸਰਕਾਰ ਤੇ ਅੰਬੈਂਸੀ ਨਾਲ ਰਾਬਤਾ ਕਾਇਮ ਕਰਕੇ ਵੱਧ ਤੋਂ ਵੱਧ ਵੀਜ਼ਿਆਂ ਦੀ ਪ੍ਰਵਾਨਗੀ ਲਈ ਅਪੀਲ ਕੀਤੀ ਜਾਵੇਗੀ। ਉਨ੍ਹਾਂ ਕਿਹਾ ਕਿ ਭਾਰਤ ਦੇ ਵੱਖ-ਵੱਖ ਰਾਜਾਂ ਦੇ ਸ਼ਹਿਰਾਂ ਵਿਚ ਜਿੰਨੇ ਵੀ ਗੁਰਦੁਆਰਾ ਸਾਹਿਬਾਨ ਹਨ ਉੱਥੇ ਸਥਾਪਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀ ਰਜਿਸਟਰੇਸ਼ਨ ਤੇ ਉਨ੍ਹਾਂ ਦੀ ਸਾਂਭ-ਸੰਭਾਲ ਲਈ ਡਾਟਾ ਇੱਕਠਾ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸਬੰਧਤ ਗੁਰਦੁਆਰਾ ਸਾਹਿਬਾਨ ਵਿਖੇ ਡਿਊਟੀ ਨਿਭਾਉਂਦੇ ਰਹੇ ਕਰਮਚਾਰੀ ਜੋ ਸਰਵਿਸ ਦੌਰਾਨ ਸਵਰਗਵਾਸ ਹੋ ਗਏ ਹਨ ਦੇ ਪੰਜ ਪਰਿਵਾਰਾਂ ਵੱਲੋਂ ਪੁੱਜੀ ਮੰਗ ਦੇ ਆਧਾਰ ਪੁਰ ਉਨ੍ਹਾਂ ਦੇ ਇਕ ਮੈਂਬਰ ਨੂੰ ਤਰਸ ਦੇ ਆਧਾਰ 'ਤੇ ਸਰਵਿਸ ਵਿਚ ਰੱਖਣ ਲਈ ਪ੍ਰਵਾਨਗੀ ਦਿੱਤੀ ਗਈ ਹੈ। ਉਨ੍ਹਾਂ ਕਿਹਾ ਕਿ ਸਵ: ਸ਼ਿਵ ਸਿੰਘ ਖੁਸ਼ੀਪੁਰ ਤੇ ਜਥੇਦਾਰ ਅਮਰਜੀਤ ਸਿੰਘ ਭਾਟੀਆ ਸਾਬਕਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਉਣ ਨੂੰ ਪ੍ਰਵਾਨਗੀ ਦਿੱਤੀ ਗਈ ਹੈ।

ਜੰਮੂ-ਕਸ਼ਮੀਰ ਵਿਚ ਸਿੱਖਾਂ ਦੇ ਹਾਲਾਤ ਬਾਰੇ ਜਥੇ. ਅਵਤਾਰ ਸਿੰਘ ਨੇ ਕਿਹਾ ਕਿ ਇਸ ਸਬੰਧੀ ਭਾਰਤ ਦੇ ਗ੍ਰਹਿ ਮੰਤਰੀ ਸ੍ਰੀ ਰਾਜਨਾਥ ਸਿੰਘ, ਜੰਮੂ-ਕਸ਼ਮੀਰ ਦੇ ਰਾਜਪਾਲ ਐਨ ਐਨ ਵੋਹਰਾ ਤੇ ਮੁੱਖ ਮੰਤਰੀ ਮਹਿਬੂਬਾ ਮੁਫਤੀ ਸੱਯਦ ਨੂੰ ਪੱਤਰ ਲਿਖ ਕੇ ਸਿੱਖਾਂ ਦੀ ਜਾਨ ਮਾਲ ਦੀ ਰਾਖੀ ਕਰਨ ਲਈ ਅਪੀਲ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਸਿੱਖਾਂ ਦੀ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮੋਹਰੀ ਰੋਲ ਨਿਭਾਉਂਦੇ ਹੋਏ ਜੰਮੂ-ਕਸ਼ਮੀਰ ਵਿਖੇ ਪਿੱਛੇ ਜਿਹੇ ਆਏ ਹੜ੍ਹਾਂ ਦੀ ਭਾਰੀ ਮਾਰ ਕਾਰਨ ਹੋਏ ਨੁਕਸਾਨ ਸਬੰਧੀ ਕਸ਼ਮੀਰੀ ਲੋਕਾਂ ਦੀ ਮੰਗ ਅਨੁਸਾਰ ਹਰ ਸੰਭਵ ਸਹਾਇਤਾ ਕੀਤੀ ਗਈ ਸੀ, ਪਰ ਉਥੇ ਰਹਿ ਰਹੇ ਸਿੱਖਾਂ ਨੂੰ ਘਰਾਂ ਵਿਚ ਕੈਦੀਆਂ ਵਾਂਗ ਬੰਦ ਰਹਿਣ ਲਈ ਮਜ਼ਬੂਰ ਕਰਨਾ ਕਿਸੇ ਵੀ ਕੀਮਤ ਤੇ ਜਾਇਜ਼ ਨਹੀਂ ਹੈ।

ਇਕੱਤਰਤਾ 'ਚ ਲਏ ਗਏ ਫੈਸਲਿਆਂ ਬਾਰੇ ਜਾਣਕਾਰੀ ਦਿੰਦਿਆਂ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਧਾਰਮਿਕ ਅਸਥਾਨਾਂ ਦੀ ਯਾਤਰਾ ਕਰਕੇ ਪਰਤ ਰਹੇ ੧੧ ਸਿੱਖ ਯਾਤਰੀਆਂ ਨੰ ਪੀਲੀਭੀਤ (ਯੂ.ਪੀ) ਵਿਖੇ ਝੂਠੇ ਪੁਲਿਸ ਮੁਕਾਬਲੇ ਵਿਚ ਮਾਰ ਦੇਣ ਕਾਰਨ ਸੰਬੰਧਤਾਂ ਦੇ ਪਰਿਵਾਰਾਂ ਨੂੰ ੧-੧ ਲੱਖ ਰੁਪਏ ਦੀ ਸਹਾਇਤਾ ਦਿੱਤੀ ਗਈ ਹੈ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਲੜਕੀਆਂ ਦੀ ਹਾਕੀ ਅਕੈਡਮੀ ਨੂੰ ੩੦ ਲੱਖ ਰੁਪਏ ਦੀ ਸਹਾਇਤਾ ਦੇਣ ਨੂੰ ਪ੍ਰਵਾਨਗੀ ਦਿੱਤੀ ਗਈ ਹੈ। ਉਨ੍ਹਾਂ ਕਿਹਾ ਕਿ ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਚੈਰੀਟੇਬਲ ਟਰੱਸਟ ਪਟਿਆਲਾ ਦੇ ਵਿਦਿਆਰਥੀਆਂ ਦੀ ਆਰਥਿਕ ਸਹਾਇਤਾ, ਖੂਨਦਾਨ ਕੈਂਪ ਅਤੇ ਧਾਰਮਿਕ ਗਤੀਵਿਧੀਆਂ ਕਰਵਾਉਣ ਲਈ ੧ ਲੱਖ ਰੁਪਏ ਦੀ ਸਹਾਇਤਾ ਪ੍ਰਵਾਨ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਅਧੀਨ ਆਉਂਦੇ ਏ ਗਰੇਡ ਕੈਟਾਗਿਰੀ ਦੇ ਗੁਰਦੁਆਰਾ ਸਾਹਿਬਾਨਾਂ ਵਿਚ ਬਾਰਸ਼ਾਂ ਦੇ ਪਾਣੀ ਨੂੰ ਸੰਭਾਲਣ ਲਈ ਵਾਟਰ ਸੇਵ ਟਰੀਟਮੈਂਟ ਪਲਾਂਟ ਲਗਾਏ ਜਾਣਗੇ। ਉਨ੍ਹਾਂ ਕਿਹਾ ਕਿ ਪ੍ਰਧਾਨ ਅਤੇ ਸਾਧ ਸੰਗਤ ਗੁਰਦੁਆਰਾ ਸਾਹਿਬ ਪਿੰਡ ਦਰਗਾਵਾਲ, ਤਹਿਸੀਲ ਨਕੋਦਰ (ਜਲੰਧਰ) ਦੇ ਗ੍ਰੰਥੀ ਸਿੰਘ

ਦਾ ਐਕਸੀਡੈਂਟ ਹੋਣ ਕਾਰਨ ਇਲਾਜ ਕਰਵਾਉਣ ਲਈ ਧਰਮ ਅਰਥ ਫੰਡਾਂ ਵਿੱਚੋਂ ੨੦ ਹਜ਼ਾਰ ਰੁਪਏ ਸਹਾਇਤਾ ਦੇਣ ਨੂੰ ਪ੍ਰਵਾਨਗੀ ਦਿੱਤੀ ਗਈ ਹੈ। ਉਨ੍ਹਾਂ ਕਿਹਾ ਕਿ ਸ. ਜਨਕ ਸਿੰਘ ਪ੍ਰਧਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਜ਼ਿਲ੍ਹਾ ਬਾਰਾਮੂਲਾ (ਕਸ਼ਮੀਰ) ਦੀ ਮੰਗ ਅਨੁਸਾਰ ਅੰਮ੍ਰਿਤਸਰ ਕਾਲਜ ਆਫ ਇੰਜੀਨੀਅਰਿੰਗ ਐਂਡ ਟੈਕਨਾਲੋਜੀ ਮਾਨਾਂਵਾਲਾ ਵਿਖੇ ਬੀ. ਟੈਕ ਸਿਵਲ ਇੰਜੀਨੀਅਰਿੰਗ ਸਮੈਸਟਰ ਤੀਜੇ ਵਿਚ ਪੜ੍ਹਾਈ ਕਰ ਰਹੀ ਵਿਦਿਆਰਥਣ ਸਮਰਪ੍ਰੀਤ ਕੌਰ ਨੂੰ ੩੦ ਹਜ਼ਾਰ ਰੁਪਏ ਦੀ ਸਹਾਇਤਾ ਦਿੱਤੀ ਗਈ ਹੈ। ਉਨ੍ਹਾਂ ਕਿਹਾ ਕਿ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਪਾਕਿਸਤਾਨ ਦੀ ਯਾਤਰਾ ਨਵੰਬਰ ੨੦੧੬ ਸਮੇਂ ਭੇਜੇ ਜਾਣ ਵਾਲੇ ਯਾਤਰੀ ਜਥੇ ਪੁਰ ਹੋਣ ਵਾਲੇ ਸਮੁੱਚੇ ਖਰਚਿਆਂ ਨੂੰ ਪ੍ਰਵਾਨਗੀ ਦਿੱਤੀ ਗਈ ਹੈ। ਜਥੇਦਾਰ ਅਵਤਾਰ ਸਿੰਘ ਨੇ ਵਾਤਾਵਰਣ ਦੀ ਸਾਂਭ-ਸੰਭਾਲ ਸਬੰਧੀ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਬੂਟੇ ਲਗਾਉਣ ਦੀ ਮੁਹਿੰਮ ਦੀ ਸ਼ੁਰੂਆਤ ਵੀ ਕੀਤੀ। ਉਨ੍ਹਾਂ ਕਿਹਾ ਕਿ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਅਤੇ ਇਸ ਨਾਲ ਸਬੰਧਤ ਹੋਰ ਇਤਿਹਾਸਿਕ ਗੁਰਦਆਰਾ ਸਾਹਿਬਾਨਾਂ ਵਿਚ ਹਰੇ-ਭਰੇ, ਸ਼ਾਨਦਾਰ ਤੇ ਫੁੱਲਦਾਰ ਬੂਟੇ ਲਗਾਏ ਜਾਣਗੇ।

## ਜਥੇ. ਅਵਤਾਰ ਸਿੰਘ ਨੇ ਗੁਰਦੁਆਰਾ ਬਾਬੇ ਦੀ ਬੇਰ ਪੀਰਾਂ ਦੀ ਕਬਰ ਦੱਸਣ ਵਾਲੇ ਅਨਸਰਾਂ ਦੀ ਸਖ਼ਤ ਨਿਖੇਧੀ ਕੀਤੀ

ਸ੍ਰੀ ਅੰਮ੍ਰਿਤਸਰ ੨੫ ਜੁਲਾਈ: ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪਾਕਿਸਤਾਨ ਦੇ ਸਿਆਲਕੋਟ ਸਥਿਤ ਗੁਰਦੁਆਰਾ ਬਾਬੇ ਦੀ ਬੇਰ ਨੂੰ ਪੀਰਾਂ ਦੀ ਕਬਰ ਦੱਸਣ ਵਾਲੇ ਅਨਸਰਾਂ ਵੱਲੋਂ ਜਬਰੀ ਅੰਦਰ ਦਾਖਲ ਹੋਣ ’ਤੇ ਸਖ਼ਤ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ। ਉਨ੍ਹਾਂ ਕਿਹਾ ਕਿ ਉਕਤ ਗੁਰਦੁਆਰਾ ਸਾਹਿਬ ਸਿੱਖ ਧਰਮ ਦੇ ਬਾਨੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਤਿਹਾਸਿਕ ਗੁਰਦੁਆਰਾ ਹੈ। ਜਿੱਥੇ ਕੁਝ ਲੋਕਾਂ ਵੱਲੋਂ ਕਬਰਾਂ/ਮਜ਼ਾਰ ਬਣਾ ਕੇ ਨਜਾਇਜ਼ ਕਬਜਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਉਨ੍ਹਾਂ ਕਿਹਾ ਕਿ ਅਗਰ ਗੁਰਦੁਆਰਾ ਸਾਹਿਬ ਦਾ ਪ੍ਰਬੰਧਕ ਇਨ੍ਹਾਂ ਨੂੰ ਨਾ ਰੋਕਦਾ ਜਾਂ ਪ੍ਰਸ਼ਾਸਨਿਕ ਅਧਿਕਾਰੀਆਂ ਨੂੰ ਇਤਲਾਹ ਨਾਂ ਦੇਂਦਾ ਤਾਂ ਕੋਈ ਵੀ ਅਣਸੁਖਾਵੀਂ ਘਟਨਾ ਵਾਪਰ ਸਕਦੀ ਸੀ।

ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਗੁਰਦੁਆਰਿਆ ਦੀ ਜਾਇਦਾਦ ਤੇ ਨਜਾਇਜ਼ ਕਬਜ਼ੇ ਰੋਕਣ ਲਈ ਓਕਾਫ ਬੋਰਡ ਨੂੰ ਹਰਕਤ ਵਿਚ ਆਉਣਾ ਚਾਹੀਦਾ ਹੈ ਅਤੇ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਨ੍ਹਾਂ ਅਸਥਾਨਾਂ ਦੀ ਸਾਂਭ-ਸੰਭਾਲ ਲਈ ਹਰ ਉਹ ਹੀਲਾ ਵਰਤਣਾ ਚਾਹੀਦਾ ਹੈ ਜਿਸ ਨਾਲ ਜਾਇਦਾਦਾਂ ਨੂੰ ਖੁਰਦ-ਬੁਰਦ ਹੋਣ ਤੋਂ ਬਚਾਇਆ ਜਾ ਸਕੇ। ਉਨ੍ਹਾਂ ਕਿਹਾ ਕਿ ਪਾਕਿਸਤਾਨ ਓਕਾਫ਼ ਬੋਰਡ ਨੂੰ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਸਿੰਘ ਭਾਈ ਜਸਕਰਨ ਸਿੰਘ ਦੀ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਚਲਾਉਣ ਵਿਚ ਮਦਦ ਕਰਨੀ ਚਾਹੀਦੀ ਹੈ ਤੇ ਨਜਾਇਜ ਕਬਜਾ ਕਰਨ ਵਾਲੇ ਅਨਸਰਾਂ ਵਿਰੁੱਧ ਕਾਨੂੰਨ ਅਨੁਸਾਰ ਸਖ਼ਤ ਕਾਰਵਾਈ ਕਰਨੀ ਚਾਹੀਦੀ ਹੈ ਤਾਂ ਜੋ ਦੇਸ਼-ਵਿਦੇਸ਼ ਵਿਚ ਵੱਸਦੇ ਸਿੱਖਾਂ ਦੇ ਮਨਾਂ ਵਿਚ ਪਾਏ ਜਾ ਰਹੇ ਰੋਸ ਨੂੰ ਦੂਰ ਕੀਤਾ ਜਾਵੇ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਜ਼ਿਲ੍ਹਾ ਬਰਨਾਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਮੰਗਾ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁ. ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਸਾਹਿਬ ਨਰੈਣਸਰ ਸੇਖਾਂ, ਪਿੰਡ ਝਲੂਰ, ਜ਼ਿਲ੍ਹਾ ਬਰਨਾਲਾ ਵਿਖੇ ੧੫ ਅਪ੍ਰੈਲ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੯੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਜ਼ਿਲ੍ਹਾ ਜਲੰਧਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ. ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਸਾਧ ਸੰਗਤ, ਪਿੰਡ ਕਾਲਰਾ, ਜ਼ਿਲ੍ਹਾ ਜਲੰਧਰ ਵਿਖੇ ੧੬ ਅਪ੍ਰੈਲ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੨੧ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕੀਤੀ।

## ਸਿੱਖ ਮਿਸ਼ਨ ਜੰਮੂ ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ

ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜਥੇ. ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁ.ਪ੍ਰ. ਕਮੇਟੀ ਅਤੇ ਸਕੱਤਰ, ਧਰਮ ਪ੍ਰਚਾਰ ਕਮੇਟੀ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ੧੪ ਮਈ, ੨੦੧੬ ਨੂੰ ਗੁਰਦੁਆਰਾ ਸਿੰਘ ਸਭਾ ਮੁਕੰਦਪੁਰ, ਕਠੂਆ, ਜੰਮੂ-ਕਸ਼ਮੀਰ ਵਿਖੇ ਮਿਸ਼ਨ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੬੨ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਕਕਾਰ ਭੇਟਾ ਰਹਿਤ ਦਿੱਤੇ ਗਏ।

## ਪਿੰਡ ਗਾਹਲੜੀ ਵਿਖੇ ਗੁਰਮਤਿ ਸਮਾਗਮ

ਭਾਈ ਗੁਰਨਾਮ ਸਿੰਘ ਦੋਰਾਗਲਾਂ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਕੌਮ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੀ ਤਿੰਨ ਸੌ ਸਾਲਾ ਸ਼ਹੀਦੀ ਨੂੰ ਸਮਰਪਿਤ ਗੁ. ਟਾਹਲੀ ਸਾਹਿਬ, ਪਿੰਡ ਗਾਹਲੜੀ, ਜ਼ਿਲ੍ਹਾ ਗੁਰਦਾਸਪੁਰ ਵਿਖੇ ਵੱਖ-ਵੱਖ ਪਿੰਡਾਂ ਦੇ ਬੱਚਿਆਂ ਨੂੰ ਗੁਰਮਤਿ ਨਾਲ ਜੋੜਨ ਹਿੱਤ ੧੯ ਜੂਨ, ੨੦੧੬ ਨੂੰ ਕਵਿਤਾ, ਲੈਕਚਰ ਅਤੇ ਕਵੀਸ਼ਰੀ ਮੁਕਾਬਲੇ ਕਰਵਾਏ ਗਏ ਜਿਸ ਵਿਚ ਪਹਿਲੇ,

ਦੂਸਰੇ ਅਤੇ ਤੀਸਰੇ ਸਥਾਨ 'ਤੇ ਰਹਿਣ ਵਾਲੇ ਬੱਚਿਆਂ ਨੂੰ ਗੁ. ਟਾਹਲੀ ਸਾਹਿਬ, ਗਾਹਲੜੀ ਵੱਲੋਂ ਸ਼ੀਲਡਾਂ ਅਤੇ ਮੈਡਲ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਤੋਂ ਪਹਿਲਾਂ ੬ ਤੋਂ ੨੦ ਜੂਨ, ੨੦੧੬ ਤਕ ਵੱਖ-ਵੱਖ ਪਿੰਡਾਂ ਜਿਵੇਂ ਗੰਜਾ, ਕਠਿਆਲੀ, ਬੈਂਸ, ਸ਼ੇਖਾਂ, ਹਸਨਪੁਰ, ਬਾਊਪੁਰ ਜੱਟਾਂ, ਸੱਦਾ, ਮਗਰਮੂਦੀਆਂ, ਸ਼ਾਹੋਵਾਲ, ਦੌਰਾਂਗਲਾਂ, ਠਾਕੁਰਪੁਰ ਆਦਿਕ ਪਿੰਡਾਂ ਵਿਚ ਗੁਰਮਤਿ ਦੀਆਂ ਕਲਾਸਾਂ ਵਿਚ ਬੱਚਿਆਂ ਨੂੰ ਗੁਰਬਾਣੀ, ਸਿੱਖ ਰਹਿਤ ਮਰਯਾਦਾ, ਗੁਰ-ਇਤਿਹਾਸ ਸਬੰਧੀ ਜਾਣਕਾਰੀ ਦੇ ਕੇ ਗੁਰਮਤਿ ਨਾਲ ਜੋੜਿਆ ਗਿਆ। ਇਨ੍ਹਾਂ ਸਮਾਗਮਾਂ ਨੂੰ ਸਫਲ ਕਰਨ ਲਈ ਭਾਈ ਗੁਰਨਾਮ ਸਿੰਘ ਦੌਰਾਂਗਲਾ ਪ੍ਰਚਾਰਕ, ਭਾਈ ਅਮਰੀਕ ਸਿੰਘ, ਭਾਈ ਕੋਮਲਜੀਤ ਸਿੰਘ ਪ੍ਰਚਾਰਕ, ਭਾਈ ਵਰਿਆਮ ਸਿੰਘ, ਭਾਈ ਸੁਖਵਿੰਦਰ ਸਿੰਘ, ਬੀਬੀ ਰੁਪਿੰਦਰ ਕੌਰ ਅਤੇ ਭਾਈ ਜਗਦੇਵ ਸਿੰਘ ਨੇ ਭਰਪੂਰ ਸਹਿਯੋਗ ਦਿੱਤਾ। ਸਮਾਪਤੀ ਮੌਕੇ ਗੁ. ਪ੍ਰਬੰਧਕ ਕਮੇਟੀ ਦੇ ਸਰਪਰਸਤ ਸ. ਤਰਲੋਕ ਸਿੰਘ, ਸ. ਸੁਲੱਖਣ ਸਿੰਘ ਪ੍ਰਧਾਨ, ਸਟੇਜ ਸਕੱਤਰ ਕੁਲਦੀਪ ਸਿੰਘ ਅਤੇ ਸਰਬਜੀਤ ਸਿੰਘ ਹੈੱਡ ਗ੍ਰੰਥੀ ਆਦਿ ਹਾਜ਼ਰ ਸਨ।

## ਜਲੰਧਰ ਵਿਖੇ ਅੰਮ੍ਰਿਤ ਸੰਚਾਰ

ਭਾਈ ਮਨਜੀਤ ਸਿੰਘ ਪ੍ਰਚਾਰਕ, ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਪਾਤਸ਼ਾਹੀ ਛੇਵੀਂ ਬਸਤੀ ਸ਼ੇਖ, ਜਲੰਧਰ ਵਿਖੇ ੨੦ ਜੂਨ, ੨੦੧੬ ਨੂੰ ਅੰਮ੍ਰਿਤ-ਸੰਚਾਰ ਕਰਵਾਇਆ। ਇਸ ਸਮਾਗਮ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਖੰਡੇ-ਬਾਟੇ ਦੀ ਪਾਹੁਲ ਤਿਆਰ ਕਰ ਕੇ ਕੁੱਲ ੧੨੭ ਪ੍ਰਾਣੀਆਂ ਨੂੰ ਅੰਮ੍ਰਿਤ-ਪਾਨ ਕਰਵਾਇਆ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ ਰਹਿਤ ਦਿੱਤੇ ਗਏ।

ਇਸ ਮੌਕੇ ਪ੍ਰਚਾਰਕ ਭਾਈ ਪਰਗਟ ਸਿੰਘ ਜੱਬੋਵਾਲ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਸੁਰਜੀਤ ਸਿੰਘ ਅਤੇ ਗੁ. ਪਾਤਸ਼ਾਹੀ ਛੇਵੀਂ ਬਸਤੀ ਸ਼ੇਖ ਦੀ ਸਮੁੱਚੀ ਕਮੇਟੀ ਵੱਲੋਂ ਵਿਸ਼ੇਸ਼ ਸਹਿਯੋਗ ਦਿੱਤਾ ਗਿਆ।

## ਤਖਤ ਸ੍ਰੀ ਦਮਦਮਾ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ

ਇੰਚਾਰਜ, ਸਬ-ਆਫ਼ਿਸ (ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ) ਤਖਤ ਸ੍ਰੀ ਦਮਦਮਾ ਸਾਹਿਬ (ਗੁਰੂ ਕਾਂਸ਼ੀ) ਤਲਵੰਡੀ ਸਾਬੋ (ਬਠਿੰਡਾ) ਵੱਲੋਂ ਪੁਜੀ ਰਿਪੋਰਟ ਅਨੁਸਾਰ ਤਖਤ ਸ੍ਰੀ ਦਮਦਮਾ ਸਾਹਿਬ ਦੇ ਪੰਜ ਪਿਆਰੇ ਸਾਹਿਬਾਨ ਵੱਲੋਂ ਮਹੀਨਾ ਮਈ, ੨੦੧੬ ਵਿਚ ਤਖਤ ਸਾਹਿਬ ਵਿਖੇ ਵੱਖ-ਵੱਖ ਸਥਾਨਾਂ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਕੁੱਲ ੨੫੭੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ■